੩੧ਵਾਂ ਸਾਲ

ਮਾਰਚ, ੨੦੦੬

# ਵਰਿਆਮ



## ਸ਼ਹੀਦ ਭਗਤ ਸਿੰਘ

ਚਮਨਜ਼ਾਰੇ ਮੁਹੱਬਤ ਮੇਂ, ਉਸੀ ਨੇ ਬਾਗ਼ਬਾਨੀ ਕੀ,
ਕਿ ਜਿਸਨੇ ਅਪਨੀ ਮਿਹਨਤ ਕੋ ਹੀ ਮਿਹਨਤ ਕਾ ਸਮਰ ਜਾਨਾ।
ਨਹੀਂ ਹੋਤਾ ਹੈ ਮੁਹਤਾਜੇ ਨੁਮਾਇਸ਼ ਫ਼ੈਜ਼ ਸ਼ਬਨਮ ਕਾ,
ਅੰਧੇਰੀ ਰਾਤ ਮੇਂ ਮੋਤੀ ਲੁਟਾ ਜਾਤੀ ਹੈ ਗੁਲਸ਼ਨ ਮੇਂ।

(ਮੁਹੱਬਤ ਦੀ ਫੁਲਵਾੜੀ ਵਿਚ ਉਸ ਮਾਲੀ ਦੀ ਥਾਂ ਹੈ, ਕਿ ਜਿਹੜਾ ਆਪਣੀ ਮਿਹਨਤ ਨੂੰ ਹੀ ਆਪਣਾ ਫਲ ਸਮਝਦਾ ਹੈ।
ਤ੍ਰੇਲ ਦੀ ਦਰਿਆ ਦਿਲੀ ਵਿਖਾਵੇ ਲਈ ਨਹੀਂ ਹੈ, ਉਹ ਤਾਂ ਹਨੇਰੀ ਰਾਤ ਵਿਚ ਚੁੱਪ-ਚਾਪ ਬਾਗ ਵਿਚ ਮੋਤੀ ਕੇਰ ਜਾਂਦੀ ਹੈ।)

# ਸ਼ਹੀਦ ਭਗਤ ਸਿੰਘ

## ਜਨਮ ੨੮ ਸੰਤਬਰ ੧੯੦੭ ਸ਼ਹੀਦੀ ੨੩ ਮਾਰਚ ੧੯੩੧

ਸ਼ਹੀਦ ਭਗਤ ਸਿੰਘ ਭਾਰਤੀ ਇਨਕਲਾਬ ਦਾ ਚਿੰਨ੍ਹ ਅਤੇ ਨੌਜਵਾਨਾਂ ਲਈ ਆਦਰਸ਼ ਰਹੇ ਹਨ। ਸਾਢੇ ਤੇਈ ਸਾਲ ਦੀ ਭਰ ਜਵਾਨੀ ਦੀ ਉਮਰ ਉਹਨਾਂ ਆਪਣੇ ਆਦਰਸ਼ ਅਤੇ ਦੇਸ਼ ਦੇ ਲੇਖੇ ਲਾਈ। ਇਸ ਵਾਸਤੇ ਕਿ ਉਹਨਾਂ ਦੇ ਸਰੀਰ ਨਾਲ ਬਾਲੀ ਰੌਸ਼ਨੀ ਤੋਂ ਗੁਲਾਮੀ ਦੇ ਹਨੇਰ ਵਿਚ ਚਾਨਣ ਹੋ ਸਕੇ। ਸ. ਭਗਤ ਸਿੰਘ ਇਕ ਰੋਸ਼ਨ ਦਿਮਾਗ ਨੌਜਵਾਨ ਸਨ। ਬਹੁਤ ਪੜ੍ਹਨ ਵਾਲੇ। ਸੰਸਾਰ ਦੀਆਂ ਇਨਕਲਾਬੀ ਲਹਿਰਾਂ ਬਾਰੇ ਉਹਨਾਂ ਡੂੰਘਾ ਮੁਤਾਲਿਆ ਵੀ ਕੀਤਾ, ਇਹਨਾਂ ਬਾਰੇ ਲਿਖਿਆ ਬੋਲਿਆ ਵੀ। ਸ. ਭਗਤ ਸਿੰਘ ਦਾ ਇਤਿਹਾਸ ਬਹੁਤ ਲੋਕਾਂ ਨੂੰ ਪਤਾ ਹੈ ਪਰ ਅਜੇ ਬਹੁਤ ਲੋਕ ਇਸ ਤੋਂ ਅਵੇਸਲੇ ਵੀ ਹਨ। ਇਵੇਂ ਹੀ ਨਾਮਧਾਰੀ ਇਤਿਹਾਸ ਵਾਸਤੇ ਕਹਿ ਸਕਦੇ ਹਾਂ। ਨਾਮਧਾਰੀ ਜਾਂ ਕੂਕਾ ਲਹਿਰ ਨੂੰ ਭਗਤ ਸਿੰਘ "ਪੰਜਾਬ ਦੀ ਆਜ਼ਾਦੀ ਲਈ ਕੀਤੀ ਗਈ ਸਭ ਤੋਂ ਪਹਿਲੀ ਕੋਸ਼ਿਸ਼" ਲਿਖਦੇ ਹਨ। ਮਸ਼ਹੂਰ ਪਰਚੇ 'ਕਿਰਤੀ' ਵਿਚ ਉਹ ਵਿਦਰੋਹੀ ਨਾਮ ਹੇਠ ਲਿਖਦੇ ਰਹੇ ਅਤੇ ਨਾਮਧਾਰੀ ਕੂਕਾ ਲਹਿਰ ਬਾਰੇ ਉਹਨਾਂ ਲਿਖਿਆ ਕਿ ਪੰਜਾਬੀ ਵਿਚ ਸਭ ਤੋਂ ਪਹਿਲੀ ਪੋਲੀਟੀਕਲ ਹਲਚਲ ਕੂਕਾ ਤਹਿਰੀਕ ਨੇ ਪੈਦਾ ਕੀਤੀ। "ਸ਼ਹੀਦ ਭਗਤ ਸਿੰਘ ਅਤੇ ਉਹਨਾਂ ਦੇ ਸਾਥੀਆਂ ਦੀਆਂ ਲਿਖਤਾਂ" ਪੁਸਤਕ ਦੇ ਸੰਪਾਦਕ ਪ੍ਰੋ. ਜਗਮੋਹਨ ਸਿੰਘ ਲਿਖਦੇ ਹਨ ਕਿ ੧੯੧੭ ਵਿਚ ਸ਼ਹੀਦ ਦੇ ਪਿਤਾ ਸ. ਕਿਸ਼ਨ ਸਿੰਘ ਨੇ ਲਹੌਰ ਵਿਚ ਨਿਵਾਸ ਕੀਤਾ ਤਾਂ "ਏਥੇ ਮਕਾਨ ਦੇ ਕੋਲ ਇਕ ਵਡੀ ਹਵੇਲੀ ਸੀ ਜਿਸ ਵਿਚ ਨਾਮਧਾਰੀ ਗੁਰੂ ਆ ਕੇ ਠਹਿਰਦੇ ਹੁੰਦੇ ਸਨ। ਇਸ ਤਰ੍ਹਾਂ ਬੜੀ ਨਜ਼ਦੀਕ ਹੋ ਕੇ ਇਸ ਲਹਿਰ ਨੂੰ ਘੋਖਣ ਦਾ ਮੌਕਾ ਭਗਤ ਸਿੰਘ ਨੂੰ ਮਿਲਿਆ ਅਤੇ ਇਸ ਦੀ ਦੇਸ਼ ਭਗਤੀ ਦੇ ਇਤਿਹਾਸਕ ਰੋਲ ਤੋਂ ਵੀ ਜਾਣੂ ਹੋਏ। ਇਸੇ ਪੁਸਤਕ ਵਿਚ ਹੀ ਨਾਮਧਾਰੀ ਸ੍ਰੋਤਾਂ ਦੀ ਪੁਸ਼ਟੀ ਕੀਤੀ ਗਈ ਹੈ ਸ. ਭਗਤ ਸਿੰਘ ਮੁਠੱਡਾ (ਜਲੰਧਰ) ਵਿਚ ਨਾਮਧਾਰੀ ਸਮਾਗਮ ਵਿਚ ਸ਼ਾਮਲ ਵੀ ਹੋਏ ਅਤੇ ਤਕਰੀਰ ਵੀ ਕੀਤੀ।

ਸ. ਭਗਤ ਸਿੰਘ ਦਾ ਜਨਮ ਮਾਲੇਰਕੋਟਲਾ ਦੇ ਸ਼ਹੀਦੀ ਸਾਕੇ ਤੋਂ ਲਗਪਗ ੩੫ ਸਾਲ ਬਾਦ ਹੀ ੨੮ ਸਤੰਬਰ ੧੯੦੭ ਨੂੰ ਹੋਇਆ। ਅਤੇ ਸ਼ਹੀਦੀ ੨੩ ਮਾਰਚ ੧੯੩੧ ਨੂੰ ਮਲੇਕੋਟਲਾ ਸਾਕੇ ਤੋਂ ੫੯ ਸਾਲ ਬਾਦ। ਇਹ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਜਵਾਨੀ ਦਾ ਸਮਾਂ ਸੀ ਅਤੇ ਦੇਸ਼ ਦੀ ਆਜ਼ਾਦੀ ਵਾਸਤੇ ਮਾਹੌਲ ਜ਼ਬਰਦਸਤ ਭਖਿਆ ਹੋਇਆ ਸੀ।

ਭਾਵੇਂ ਸਮੇਂ ਅਤੇ ਥਾਂ ਦੀ ਘਾਟ ਹੈ ਪਰ ਇਥੇ ਭਗਤ ਸਿੰਘ ਦੀਆਂ ਲਿਖਤਾਂ ਵਿਚੋਂ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਬਾਰੇ ਟਿਪਣੀ ਦੇਣ ਯੋਗ ਹੋਵੇਗਾ। (ਸੰਪਾਦਕ)

... ਗੁਰੂ ਰਾਮ ਸਿੰਘ ਬੜੇ ਪਰਤਾਪੀ ਅਤੇ ਪਰਭਾਵਸ਼ਾਲੀ ਵਿਅਕਤੀ ਸਨ। ਉਹਨਾਂ ਦੇ ਅਸਾਧਾਰਣ ਆਤਮਬਲ ਬਾਰੇ ਬਹੁਤ ਸਾਰੀਆਂ ਗੱਲਾਂ ਪ੍ਰਸਿੱਧ ਹਨ। ਕਹਿੰਦੇ ਹਨ ਕਿ ਉਹ ਜਿਸ ਦੇ ਕੰਨ ਵਿਚ ਸਿੱਖਿਆ ਦਾ ਮੰਤਰ ਪੜ੍ਹ ਦਿੰਦੇ ਸਨ, ਉਹੀ ਉਹਨਾਂ ਦਾ ਪਰਮ ਭਗਤ ਅਤੇ ਚੇਲਾ ਹੋ ਜਾਂਦਾ ਸੀ। ਜਦ ਇਹ ਗੱਲ ਪ੍ਰਸਿੱਧ ਹੋਈ ਤਾਂ ਦੋ ਬਦਮਾਸ਼ ਅੰਗਰੇਜ਼ ਕੋਲ ਉਹਨਾਂ ਦੀ ਸ਼ਕਤੀ ਦੀ ਪਰੀਖਿਆ ਲੈਣ ਗਏ। ਉਹਨਾਂ ਕਿਹਾ ਸੀ, 'ਵੇਖਾਂਗੇ ਸਾਡੇ ਉੱਤੇ ਕੀ ਅਸਰ ਪੈਂਦਾ ਹੈ ?' ਪਰ ਸਿੱਖਿਆ ਬਾਅਦ ਉਹ ਉਨ੍ਹਾਂ ਦੇ ਕੱਟੜ ਭਗਤ ਬਣ ਗਏ ਅਤੇ ਇੰਜ ਉਹਨਾਂ ਦੇ ਸ਼ਖਸੀ ਦੋਸ਼ ਵੀ ਦੂਰ ਹੋ ਗਏ। ਇਸੇ ਤਰ੍ਹਾਂ ਡਾ. ਗੋਕਲ ਚੰਦ ਇਕ ਲੇਖ ਵਿਚ ਲਿਖਦੇ ਹਨ ਕਿ ਉਹਨਾਂ ਦੀ ਦਾਦੀ ਦਾ ਭਰਾ ਇਕ ਮਾੜੇ ਚਾਲ ਚਲਨ ਦਾ ਬੰਦਾ ਸੀ ਅਤੇ ਉਸ ਨੂੰ ਹੁੱਕਾ ਪੀਣ ਦੀ ਆਦਤ ਸੀ। ਸਿਰਫ਼ ਇਕ ਵਾਰ ਹੀ ਗੁਰੂ ਜੀ ਦੇ ਦਰਸ਼ਨਾਂ ਨੇ ਉਹਨਾਂ ਦਾ ਜੀਵਨ ਇਕ-ਦਮ ਬਦਲ ਦਿੱਤਾ। ਇਸੇ ਤਰ੍ਹਾਂ ਇਕ ਹੋਰ ਆਦਮੀ ਜਿਸ ਨੇ ਕਿ ਕਦੇ ਕੋਈ ਕਤਲ ਕੀਤਾ ਸੀ, ਗੁਰੂ ਜੀ ਤੋਂ ਸੁਧਰਿਆ। ਫਿਰ ਉਹਨੇ ਆਪਣੇ ਆਪ ਨੂੰ ਕਚਿਹਰੀ ਵਿਚ ਪੇਸ਼ ਕਰ ਦਿੱਤਾ ਅਤੇ ਆਪਣਾ ਜੁਰਮ ਮੰਨ ਲਿਆ। ਜਦ ਜੱਜ ਨੇ ਬੇਹੱਦ ਹੈਰਾਨਗੀ ਨਾਲ ਪੁੱਛਿਆ, 'ਤੈਨੂੰ ਤਾਂ ਕੋਈ ਜਾਣਦਾ ਤੱਕ ਵੀ ਨਹੀਂ ਸੀ ਅਤੇ ਕਤਲ ਬਾਰੇ ਤੇਰੇ ਉੱਤੇ ਕੋਈ ਸ਼ੱਕ ਵੀ ਨਹੀਂ ਸੀ, ਫਿਰ ਤੂੰ ਅਚਾਨਕ ਜੁਰਮ ਮੰਨ ਕੇ ਮੌਤ ਨੂੰ ਸੱਦਾ ਕਿਉਂ ਦਿੱਤਾ ?' ਤਾਂ ਉਹਨੇ ਕਿਹਾ, "ਮੇਰੇ ਗੁਰੂ ਜੀ ਦੀ ਇਹੀ ਆਗਿਆ ਹੈ।"

ਸਰਕਾਰ ਨੇ ਵੀ ਪਰਖਣਾ ਚਾਹਿਆ। ਇਕ ਸਬ ਇਨਸਪੈਕਟਰ ਨੂੰ ਭੇਜਿਆ। ਉਹ ਵੀ ਬੜਾ ਖੁਸ਼ ਸੀ। ਉਸ ਨੂੰ ਆਸ ਸੀ ਕਿ ਸਾਰੇ ਭੇਦ ਖੋਲ੍ਹ ਕੇ ਕੁੱਝ ਇਨਾਮ ਲਏ ਗਾ। ਗੁਰੂ ਜੀ ਦੇ ਦਰਸ਼ਨ ਕੀਤੇ ਅਤੇ ਵਾਪਸ ਆ ਗਿਆ। ਆਉਂਦਿਆਂ ਹੀ ਅਸਤੀਫ਼ਾ ਦੇ ਦਿੱਤਾ। ਅਫ਼ਸਰਾਂ ਨੇ ਪੁੱਛਿਆ 'ਅਸਤੀਫ਼ਾ ਕਿਉਂ ਦਿੰਦਾ ਏਂ ? ਉੱਤਰ ਦਿੱਤਾ, 'ਗੁਰੂ ਦੀ ਦਾ ਇਹ ਹੁਕਮ ਹੈ। ਉਹ ਕਹਿੰਦੇ ਹਨ ਕਿ ਬਦੇਸ਼ੀ ਹਾਕਮਾਂ ਦੀ ਨੌਕਰੀ ਬਿਲਕੁਲ ਨਾ ਕਰੋ।' ਅਜੇਹੀਆਂ ਅਨੇਕ ਵਾਰਦਾਤਾਂ ਹਨ। ਕੁਝ ਵੀ ਹੋਵੇ, ਇਹ ਤਾਂ ਮੰਨਣਾ ਹੀ ਪਵੇਗਾ ਕਿ ਗੁਰੂ ਜੀ ਰੱਬ ਦੇ ਭਗਤ ਅਤੇ ਉੱਚੇ ਇਖਲਾਕ ਸਦਕਾ ਇਕ ਮਹਾਨ ਸ਼ਕਤੀਸ਼ਾਲੀ ਮਹਾਂ ਪੁਰਖ ਸਨ। ਸਰਕਾਰ ਇਹ ਗੱਲ ਦੇਖ ਕੇ ਘਬਰਾਈ ਅਤੇ ਉਸ ਨੂੰ ਸਾਰੇ ਅੰਦੋਲਨ ਨੂੰ ਦਬਾਉਣ ਦੀ ਚਿੰਤਾ ਹੋਈ, ਇਹ ਵੀ ਸੁਭਾਵਕ ਸੀ।.....

"ਪੰਜਾਬ ਵਿਚ ਮਹਾਨ ਇਨਕਲਾਬ ਦੀ ਪਹਿਲੀ ਜਥੇਬੰਦੀ ਕੂਕਾ ਲਹਿਰ" ਦਿੱਲੀ ਤੋਂ ਛੱਪਣ ਵਾਲੇ ਹਿੰਦੀ ਰਸਾਲੇ 'ਮਹਾਂਰਥੀ' ਫਰਵਰੀ ੧੯੨੮ ਅੰਕ ਵਿਚ ਛੱਪਿਆ।

# ਵਰਿਆਮ

ਮਾਰਚ -੨੦੦੬

ਜਿਲਦ-੩੧

ਅੰਕ- ੫



ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'

ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧

Office Address :
Monthly WARIAM
Ladowali Road.
Opp. Central Town,
Jalandhar-144001

ਫੋਨ-:੦੧੮੧- ੨੨੨੨੫੪੩ Ph. :0181-2222543 (O)
ਘਰ : ੦੧੮੧-੨੪੫੬੨੮੯ 0181-2456289 (R)


## ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੫-੦੦ |
| ਸਲਾਨਾ ਚੰਦਾ | ੧੫੦-੦੦ |
| ਪੰਜ ਸਾਲ ਲਈ | ੬੦੦-੦੦ |
| ਜੀਵਨ ਮੈਂਬਰ | ੧੫੦੦-੦੦ |
| ਵਿਦੇਸ਼ ਲਈ | ੨੫ ਪੌਂਡ ਜਾਂ ੩੫ ਡਾਲਰ ਅਮਰੀਕੀ |

ਹਵਾਈ ਡਾਕ ਰਾਹੀਂ

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ




### ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਜਗਦੀਸ਼ ਸਿੰਘ |

*ਮੈਂ ਜਗਦੀਸ਼ ਸਿੰਘ ਐਲਾਨ ਕਰਦਾਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿਤੇ ਗਏ ਵੇਰਵੇ ਸੱਚ ਹਨ।*

*ਮਿਤੀ ੨੮-੨-੨੦੦੬*

*ਸਹੀ*
*ਜਗਦੀਸ਼ ਸਿੰਘ*
*(ਪ੍ਰਕਾਸ਼ਕ ਦੇ ਦਸਤਖਤ)*

ਸੰਪਾਦਕੀ

# ਸਤਿਗੁਰੂ ਜਗਜੀਤ ਸਿੰਘ ਜੀ

ਪਿਛਲੇ ਕਾਫੀ ਸਮੇਂ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਭਾਰਤ ਤੋਂ ਬਾਹਰ ਰਹੇ ਹਨ। ਥਾਈਲੈਂਡ ਤੋਂ ਭਾਰਤ, ਡੁਬਈ, ਕੀਨੀਆ ਤਨਜ਼ਾਨੀਆ ਮੁੜ ਭਾਰਤ ਅਤੇ ਥਾਈਲੈਂਡ। ਇਹ ਸਤਰਾਂ ਲਿਖਣ ਵੇਲੇ ਤਕ ਕੰਨਸੋਅ ਹੈ ਕਿ ਉਹ ਵਾਪਸ ਭਾਰਤ ਆ ਗਏ ਹਨ। ਪਿਛਲੇ ਦਿਨਾਂ ਦੀ ਸਭ ਤੋਂ ਵਡੀ ਫਿਕਰਮੰਦੀ ਵਾਲੀ ਖਬਰ ਸੀ ਕਿ ਥਾਈਲੈਂਡ ਵਿਚ ਉਹਨਾਂ ਦਾ ਸਰੀਰ ਢਿਲਾ ਰਿਹਾ ਹੈ ਅਤੇ ਉਹ ਬੰਕੋਕ ਦੇ ਹਸਪਤਾਲ ਵਿਚ ਰਹੇ ਹਨ। ਸਾਰੀ ਦੁਨੀਆ ਵਿਚ ਵਖ ਵਖ ਥਾਈਂ ਨਾਮਧਾਰੀ ਸੰਗਤਾਂ ਨੇ ਆਪਣੇ ਮਹਿਬੂਬ ਸਤਿਗੁਰੂ ਦੀ ਸਿਹਤ ਵਾਸਤੇ ਬਹੁਤ ਨਾਮ ਸਿਮਰਨ ਕੀਤਾ ਹੈ ਅਤੇ ਅਖੰਡ ਪਾਠ ਵਰਨੀਆਂ ਕੀਤੀਆਂ ਹਨ। ਅਸੀਂ ਸਮਝਦੇ ਹਾਂ ਨਾਮ ਸਿਮਰਨ ਵਿਚ ਬਹੁਤ ਵਡੀ ਸ਼ਕਤੀ ਹੈ। ਹੋਰ ਵਡੀ ਤਾਕਤ ਹੈ ਅਰਦਾਸ ਅਤੇ ਸ਼ੁਭ ਭਾਵਨਾਵਾਂ। ਨਿਰਸੰਦੇਹ ਇਸ ਦਾ ਅਸਰ ਹੋਇਆ ਹੈ। ਧੰਨ ਹਨ ਸੰਗਤਾਂ ਅਤੇ ਕਮਾਲ ਦਾ ਸਿਦਕ ਹੈ ਗੁਰੂ ਕੇ ਸਿੱਖਾਂ ਦਾ। ਨਿਰਸੰਦੇਹ ਜਦੋਂ ਤਕ ਇਹ ਪਰਚਾ ਪਾਠਕਾਂ ਦੇ ਹੱਥਾਂ ਵਿਚ ਹੋਵੇਗਾ ਉਹ ਸਤਿਗੁਰੂ ਜੀ ਦੇ ਸਾਖਿਆਤ ਦਰਸ਼ਨ ਕਰ ਰਹੇ ਹੋਣਗੇ। ਸਾਡੀ ਪਰਨਾਮ ਹੈ ਸਿਖਾਂ ਨੂੰ ਵੀ ਅਤੇ ਗੁਰੂ ਜੀ ਨੂੰ ਵੀ।

# ਹੋਲਾ ਮਹੱਲਾ

ਨਾਮਧਾਰੀ ਹੋਲੇ ਮਹੱਲੇ ਦਾ ਸਮਾਗਮ ਸ੍ਰੀ ਭੈਣੀ ਸਾਹਿਬ ਵਿਚ ਹੋ ਰਿਹਾ ਹੈ। ਪੁਰਤਾਨ ਤਿਉਹਾਰ ਹੋਲੀ ਨੂੰ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਹੋਲਾ ਦਾ ਰੂਪ ਦਿਤਾ। ਇਸ ਵਿਚ ਸਤਿਗੁਰੂ ਬਾਲਕ ਸਿੰਘ ਜੀ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪ੍ਰਕਾਸ਼ ਦਿਵਸ ਜੋੜ ਕੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਤ੍ਰਬੇਣੀ ਤੀਰਥ ਦਾ ਰੂਪ ਦਿਤਾ ਹੈ। ਸ੍ਰੀ ਭੈਣੀ ਸਾਹਿਬ ਵਿਚ ਇਹ ਸਮਾਗਮ ੧੩ ਤੋਂ ੧੮ ਮਾਰਚ ੨੦੦੬ ਨੂੰ ਹੋ ਰਿਹਾ ਹੈ। ੧੮ ਸਵੇਰ ਨੂੰ ਸ੍ਰੀ ਆਸਾ ਦੀ ਵਾਰ ਦੇ ਕੀਰਤਨ ਤੋਂ ਬਾਦ ਸਾਮੂਹਕ ਅਨੰਦ ਕਾਰਜ ਹੋਣਗੇ ਅਤੇ ਪਾਠਾਂ ਦੇ ਭੋਗ ਨਾਲ ਸਵੇਰ ਵੇਲੇ ਹੀ ਮੇਲੇ ਦਾ ਭੋਗ ਪਾਇਆ ਜਾਵੇਗਾ। ਅਸੀਂ ਅਰਦਾਸ ਕਰਦੇ ਹਾਂ ਕਿ ਸਭ ਸੰਗਤਾਂ ਸੁਖੀਂ ਸੁਖੀਂ ਗੁਰੂ ਦਰਸ਼ਨ ਕਰ ਕੇ ਜਨਮ ਸਫਲਾ ਕਰਨ ਅਤੇ ਇਹ ਸਮਾਗਮ ਭਾਗਾਂ ਭਰਿਆ ਹੋਵੇ।

# ਵਰਿਆਮ ਦੇ ਸਰਪ੍ਰਸਤਾਂ ਨੂੰ ਬੇਨਤੀ

ਸੰਪਾਦਕ ਵਰਿਆਮ ਵਲੋਂ ਬਾਹਰ ਜਾਣ ਆਉਣ ਦਾ ਚੱਕਰ ਬਹੁਤ ਹੀ ਘਟਾ ਦਿਤਾ ਗਿਆ ਹੈ। ਵਰਿਆਮ ਦੀ ਸੇਵਾ ਕਰਨ ਇਸ ਨੂੰ ਜਾਰੀ ਰੱਖਣ ਲਈ ਆਪਣੀ ਸਿਹਤ ਦੇ ਮਦੇ ਨਜ਼ਰ ਫੇਰਾ ਤੋਰਾ ਘੱਟ ਕਰਨਾ ਜ਼ਰੂਰੀ ਹੈ। ਹੁਣ ਕੂਚ ਦਾ ਸਮਾਂ ਘੱਟ ਅਤੇ ਮੁਕਾਮ ਦਾ ਜ਼ਿਆਦਾ ਹੈ। ਪਰ ਇਸ 'ਮੁਕਾਮ', ਠਹਿਰਾਓ ਦਾ ਅਸਰ ਵਰਿਆਮ ਤੇ ਪੈਂਦਾ ਹੈ। ਇਸ ਦੀਆਂ ਉਗਰਾਹੀਆਂ, ਚੰਦੇ, ਇਸ਼ਤਿਹਾਰ ਸਹਾਇਤਾ ਆਦਿਕ ਰੁਕ ਜਾਂਦੇ ਹਨ। ਇਸ ਵੇਲੇ ਦੇਸ਼ ਵਿਚੋਂ ਵੀ ਅਤੇ ਬਦੇਸ਼ ਵਿਚੋਂ ਵੀ ਇਹ ਚੰਦੇ ਆਦਿਕ ਬਹੁਤ ਆਉਣ ਵਾਲੇ ਹਨ। ਹਰ ਸਾਲ ਵਿਚ ਦੋ ਵਾਰ ਵਡੇ ਮੇਲਿਆਂ ਤੇ ਵਰਿਆਮ ਦੇ ਸੇਵਕ ਸਟਾਲ ਜ਼ਰੂਰ ਲਾ ਕੇ ਬੈਠਦੇ ਹਨ। ਹੋਲੇ ਤੇ ਵੀ ਇਹ ਸਟਾਲ ਲਗੇਗਾ। ਸਾਡੀ ਸਨਿਮਰ ਬੇਨਤੀ ਹੈ ਕਿ ਹੋਲੇ ਮਹੱਲੇ ਸ੍ਰੀ ਭੈਣੀ ਸਾਹਿਬ ਤੇ ਬਕਾਇਆ ਰਕਮਾਂ ਚੰਦਿਆਂ ਦੀਆਂ ਵੀ ਅਤੇ ਇਸ਼ਤਿਹਾਰਾਂ ਅਤੇ ਸਹਾਇਤਾ ਦੀਆਂ ਵੀ ਜ਼ਰੂਰ ਲਿਆ ਕੇ ਜਮਾ ਕਰਾਓ ਤਾਂ ਕਿ ਵਰਿਆਮ ਤੁਹਾਡੀ ਸੇਵਾ ਵਿਚ ਪੁਜਦਾ ਰਹੇ। ਸਾਡੇ ਸਰਦੇ ਪੁਜਦੇ ਮਿਤਰ ਸਨੇਹੀ ਖਾਸ ਧਿਆਨ ਦੇਣ ਅਤੇ ਆਪਣੀ ਦਾਨ ਦੀ ਰਕਮ ਇਸ ਪਾਸੇ ਵਲ ਵੀ ਮੋੜਣ। ਇਹ ਵੀ ਸੇਵਾ ਹੀ ਹੈ।

# ਸ. ਕ੍ਰਿਪਾਲ ਸਿੰਘ ਉਭੀ

ਰਾਮਗੜ੍ਹੀਆ ਮੰਚ ਦੇ ਬਾਨੀ ਸੰਪਾਦਕ ਸ. ਕ੍ਰਿਪਾਲ ਸਿੰਘ ਉਭੀ ਸਦੀਵੀ ਵਿਛੋੜਾ ਦੇ ਗਏ ਹਨ। ਉਹ ਬਹੁਤ ਮਿਹਨਤੀ ਅਤੇ ਸਿਰੜੀ ਸਜਨ ਸਨ। ਉਹਨਾਂ ਕਮਾਲ ਦੀ ਲਗਨ ਅਤੇ ਮਿਹਨਤ ਨਾਲ ਦੇਸ਼ ਵਿਦੇਸ਼ ਵਿਚ ਥਾਂ ਥਾਂ ਅਪੜ ਕੇ ਇਸ ਸਪਤਾਹਕ ਪਰਚੇ ਨੂੰ ਪੈਰਾਂ ਤੇ ਖੜਾ ਕੀਤਾ। ਹਰ ਵੇਲੇ ਕੋਈ ਨਾ ਇਸ਼ੂ, ਕੋਈ ਸਕੀਮ, ਸੁਝਾਅ, ਉਹਨਾਂ ਕੋਲ ਹੁੰਦਾ ਸੀ ਅਤੇ ਇਸ ਯੋਜਨਾ ਨੂੰ ਸਿਰੇ ਚਾੜ੍ਹਣ ਲਈ ਉਹ ਤਤਪਰ ਰਹਿੰਦੇ ਸਨ। ਪਰ ਉਹਨਾਂ ਦਾ ਸਰੀਰ ਇਸ ਭੱਜ ਦੌੜ ਵਿਚ ਸਾਥ ਛੱਡ ਗਿਆ ਅਤੇ ਉਹ ਬੰਬਈ ਗਏ ਹੋਏ ਉਥੇ ਹੀ ਸੁਰਗਵਾਸ ਹੋ ਗਏ। ਅਸੀਂ ਜ਼ਾਤੀ ਤੌਰ ਤੇ ਜਾਣਦੇ ਹਾਂ ਕਿ ਪਰਚਾ ਚਲਾਉਣਾ ਕਿਨਾ ਕਠਨ ਕਾਰਜ ਹੈ ਅਤੇ ਉਭੀ ਸਾਹਿਬ ਨੇ ਆਪਣੀ ਜਾਨ ਇਸ ਪਰਚੇ ਦੇ ਲੇਖੇ ਲਾ ਦਿੱਤੀ ਹੈ। ਉਹਨਾਂ ਤੋਂ ਕਈ ਗਲਾਂ

ਸਿਖਣ ਵਾਲੀਆਂ ਹਨ। ਅਸੀਂ ਉਹਨਾਂ ਦੀ ਜੀਵ ਆਤਮਾ ਦੇ ਕਲਿਆਣ ਵਾਸਤੇ ਅਰਦਾਸ ਕਰਦੇ ਹਾਂ ਅਤੇ ਆਸ ਕਰਦੇ ਹਾਂ ਕਿ ਉਹਨਾਂ ਦਾ ਸਯੋਗ ਸਪੁੱਤਰ ਭੁਪਿੰਦਰ ਸਿੰਘ ਉਭੀ ਆਪਣੇ ਮਹਾਨ ਪਿਤਾ ਦੇ ਕਾਰਜ ਨੂੰ ਅਗੇ ਤੋਰਦਾ ਰਹੇਗਾ।

## ਮਸਲਾ ਪੰਜਾਬੀ ਭਾਸ਼ਾ ਦਾ

ਚੜ੍ਹਦੇ ਅਤੇ ਲਹਿੰਦੇ ਪੰਜਾਬ ਦੇ ਲੋਕਾਂ ਵਿਚ ਇਸ ਵੇਲੇ ਪ੍ਰੇਮ ਸੁਮੀਰਾਂ ਚਲ ਰਹੀਆਂ ਹਨ। ਭਾਰਤੀ ਅਤੇ ਪਾਕਿਸਤਾਨੀ ਪੰਜਾਬ ਅਤੇ ਇਸ ਤੋਂ ਵੀ ਦੂਰ ਇੰਗਲੈਂਡ, ਕਨੇਡਾ ਵਿਚਲੇ ਪੰਜਾਬ ਦੀ ਜੋ ਸਭ ਤੋਂ ਵਡੀ ਸਾਂਝ ਹੈ ਤਾਂ ਉਹ ਬੋਲੀ ਦੀ ਹੈ। ਇਹ ਬਹੁਤ ਤਗੜੀ ਕੜੀ ਹੈ। ਇਸ ਦਾ ਬਹੁਤਾ ਪਤਾ ਤਾਂ ਬਾਹਰ ਜਾ ਕੇ ਲਗਦਾ ਹੈ ਕਿ ਜਦੋਂ ਪੰਜਾਬੀ ਬੋਲਦਾ ਬੰਦਾ ਮਿਲਦਾ ਹੈ ਤਾਂ ਉਹ ਕਿੰਨਾ ਪਿਆਰਾ ਲਗਦਾ ਹੈ।

ਇਸ ਵੇਲੇ ਭਾਰਤੀ ਪੰਜਾਬ ਵਿਚ ਲਿਖਣ ਦਾ ਮਾਧਿਅਮ ਗੁਰਮੁਖੀ ਲਿਪੀ ਹੈ ਅਤੇ ਪਾਕਿਸਤਾਨੀ ਪੰਜਾਬ ਵਿਚ ਸ਼ਾਹਮੁਖੀ ਭਾਵ ਉਰਦੂ ਦੇ ਅੱਖਰ। ਭਾਰਤੀ ਪੰਜਾਬ ਵਿਚ ਤਾਂ ਕਿਵੇਂ ਨਾ ਕਿਵੇਂ ਰਾਜ ਭਾਸ਼ਾ ਕਾਗਜ਼ਾਂ ਵਿਚ ਪੰਜਾਬੀ ਹੈ ਪਰ ਪਾਕਿਸਤਾਨੀ ਪੰਜਾਬ ਵਿਚ ਨਹੀਂ। ਪਰ ਉਥੋਂ ਦੇ ਲੋਕ ਗੁਰਮੁਖੀ ਸਿਖਣ ਪਛਾਨਣ ਦੀ ਚਾਹ ਰਖਣ ਲਗ ਪਏ ਹਨ। ਉਨ੍ਹਾਂ ਲੋਕਾਂ ਨੂੰ ਛੱਡ ਕੇ ਸਰਕਾਰੀ ਅਦਾਰੇ ਮਨੋਂ ਪੰਜਾਬੀ ਨੂੰ ਸਰਕਾਰੀ ਭਾਸ਼ਾ ਨਹੀਂ ਮਨਦੇ। ਖੁੱਲ ਕੇ, ਧੜਲੇ ਨਾਲ ਇਧਰ ਅੰਗਰੇਜ਼ੀ ਅਤੇ ਉਧਰ ਅੰਗਰੇਜ਼ੀ ਉਰਦੂ ਦਾ ਦੱਬ ਦਬਾ ਦਿਨੋਂ ਦਿਨ ਵੱਧ ਰਿਹਾ ਹੈ। ਅਨਪੜ੍ਹ ਤੋਂ ਅਨਪੜ੍ਹ ਆਦਮੀ ਵੀ ਸ਼ਾਦੀਆਂ ਦੇ ਕਾਰਡ ਅੰਗਰੇਜ਼ੀ ਵਿਚ ਛਾਪ ਕੇ ਵੰਡਦਾ ਹੈ। ਸਰਕਾਰੀ ਅਦਾਰੇ ਇਥੋਂ ਤਕ ਕੇ ਪੰਜਾਬੀ ਅਤੇ ਗੁਰੂ ਨਾਨਕ ਦੇਵ ਜੀ ਦੇ ਨਾਮ ਤੇ ਬਣੀਆਂ ਯੂਨੀਵਰਸਟੀਆਂ ਵੀ ਆਪਣੇ ਕਾਰਡ ਅੰਗਰੇਜ਼ੀ ਵਿਚ ਹੀ ਛਾਪ ਕੇ ਵੰਡ ਰਹੇ ਹਨ। ਗੁਰੂ ਰਾਮ ਸਿੰਘ ਜੀ ਦੇ ਨਾਮ ਤੇ ਬਣੀ ਪੀਠ (ਚੇਅਰ) ਵਲੋਂ ਵੀ ਕਾਰਡ ਅੰਗਰੇਜ਼ੀ ਵਿਚ ਆ ਰਹੇ ਹਨ ਅਤੇ ਪੰਜਾਬੀ ਯੂਨੀਵਰਸਿਟੀ ਵਲੋਂ ਸੰਗੀਤ ਅਤੇ ਗੁਰਬਾਣੀ ਸਮਾਗਮਾਂ ਸੈਮੀਨਾਰਾਂ ਦੇ ਸੱਦੇ ਪੱਤਰ ਵੀ ਅੰਗਰੇਜ਼ੀ ਵਿਚ ਛੱਪੇ ਹਨ। ਵਡੇ-ਵਡੇ ਸੰਗੀਤ ਅਤੇ ਸਾਹਿਤ,ਸੰਮੇਲਨਾਂ ਦੇ ਵੱਡੇ-ਵੱਡੇ ਕਪੜਿਆਂ ਤੇ ਅੰਗਰੇਜ਼ੀ ਵਿਚ ਹੀ ਲਿਖਿਆ ਹੁੰਦਾ ਹੈ। ਪਿਛਲਿਆਂ ਸਾਲਾਂ ਤੋਂ ਸਕੂਲਾਂ ਵਿਚ ਪ੍ਰਾਇਮਰੀ ਸਕੂਲਾਂ ਵਿਚ ਅੰਗਰੇਜ਼ੀ ਸ਼ੁਰੂ ਤੋਂ ਪੜ੍ਹਾਉਣ ਦਾ ਜ਼ੋਰਦਾਰ ਪਰਚਾਰ ਹੋਇਆ ਹੈ ਪਰ ਸਿੱਟੇ ਬਾਰੇ ਕਿਸੇ ਨੇ ਨਹੀਂ ਦਸਿਆ। ਦਰ ਅਸਲ ਉਹ ਸਭ ਕੁਝ ਅਕਾਰਥ ਸਾਬਤ ਹੋ ਚੁੱਕਾ ਹੈ।ਨਾਂ ਅੰਗਰੇਜ਼ੀ ਕਿਸੇ ਨੇ ਸਿੱਖੀ ਹੈ ਨਾ ਪੰਜਾਬੀ। ਮੁਢਲਾ ਗਿਆਨ ਆਪਣੀ ਮਾਤ੍ਰਭਾਸ਼ਾ ਵਿਚ ਹੀ ਆ ਸਕਦਾ ਹੈ। ਇਸਤੋਂ ਬਾਅਦ ਬੰਦਾ ਜਿਨੀਆਂ ਮਰਜ਼ੀ ਜ਼ਬਾਨਾ ਸਿਖੇ, ਉਹ ਸਮਰਥ ਹੋਵੇਗਾ। ਮਾਂ ਬੋਲੀ ਪੰਜਾਬੀ ਵੱਲੋਂ ਬੇਮੁਖਤਾ ਬੜੀ ਭਾਰੀ ਮੁਸੀਬਤ ਖੜੀ ਕਰ ਸਕਦੀ ਹੈ ਅਤੇ ਪੰਜਾਬੀਆਂ ਦਾ ਸਾਰਾ ਵਿਕਾਸ ਰੁਕ ਸਕਦਾ ਹੈ। ਗ਼ਫਲਤ ਦੀ ਨੀਂਦ ਤੋਂ ਜਾਗਣ ਦੀ ਲੋੜ ਹੈ।

## ਵਿਕਰਾਂਤ ਅਤੇ ਹਰਨੀਤ

ਅਸੀਂ ਪੰਜਾਬੀ ਟ੍ਰਿਬਿਊਨ ਵਾਲੇ ਸ. ਦਲਬੀਰ ਸਿੰਘ ਨੂੰ ਦੋ ਗੱਲਾਂ ਲਈ ਵਧਾਈ ਦਿੰਦੇ ਹਾਂ। ਪਹਿਲੀ ਤਾਂ ਉਹਨਾਂ ਦੇ ਸੁਪੱਤਰ ਅਤੇ ਨੂੰਹ ਰਾਣੀ ਵਿਕਰਾਂਤ ਅਤੇ ਹਰਨੀਤ ਦੇ ਸ਼ੁਭ ਵਿਆਹ ਦੀ ਅਤੇ ਦੂਜੀ ਇਸ ਗੱਲ ਦੀ ਕਿ ਉਹਨਾਂ ਦੇ ਸ਼ਾਦੀ ਕਾਰਡ ਪੰਜਾਬੀ ਵਿਚ ਏਨਾ ਸ਼ਾਨਦਾਰ ਅਤੇ ਜਾਨਦਾਰ ਬਣਾਇਆ ਹੈ ਕਿ ਇਹ ਸਾਂਭਣ ਯੋਗ ਸੋਵੀਨਰ ਦੀ ਹੈਸੀਅਤ ਰੱਖਦਾ ਹੈ। ਬੱਲੇ ਬੱਲੇ ਭਾਈ।

## ਸ. ਅਜੀਮਲ ਨੂੰ ਸਦਮਾ

ਸ. ਅਜੀਮਲ ਸੇਵਾ ਮੁਕਤ ਮੁਖ ਇੰਨਜੀਨਅਰ ਬਿਜਲੀ ਬੋਰਡ ਪੰਜਾਬ, ਸੰਗੀਤ ਅਤੇ ਸਮਾਜਕ ਸਰਗਰਮੀਆਂ ਵਿਚ ਸਿਰ ਕੱਢ ਨਾਮ ਹਨ। ਉਹ ਸ੍ਰੀ ਬਾਬਾ ਹਰਬਲਭ ਸੰਗੀਤ ਮਹਾਂ ਸਭਾ ਜਲੰਧਰ ਦੇ ਡਾਇਰੈਕਟਰ ਵੀ ਹਨ ਅਤੇ ਬਹੁਤ ਸਾਰੀਆਂ ਸੰਸਥਾਵਾਂ ਦੇ ਰੂਹੇ ਰਵਾਂ ਵੀ ਹਨ। ਅਜੀਮਲ ਸਾਹਿਬ ਦੇ ਮਾਤਾ ਜੀ ਸਰਦਾਰਨੀ ਮਹਿੰਦਰ ਕੌਰ ਜੋ ਉਹਨਾਂ ਦੇ ਕੋਲ ਜਲੰਧਰ ਹੀ ਨਿਵਾਸ ਰਖਦੇ ਸਨ ਅਪਣੀ ਸੰਸਾਰ ਯਾਤਰਾ ਪੂਰੀ ਕਰ ਗਏ ਹਨ। ਮਾਤਾ ਜੀ ਦੀ ਦੇਹ ਦਾ ਸਸਕਾਰ ੨ ਫਰਵਰੀ ਨੂੰ ਕੀਤਾ ਗਿਆ ਅਤੇ ੫ ਫਰਵਰੀ ੨੦੦੬ ਨੂੰ ਅੰਤਮ ਅਰਦਾਸ ਗੁਰਦੁਆਰਾ ਗੁਰੂ ਨਾਨਕ ਮਿਸ਼ਨ ਜਲੰਧਰ ਵਿਚ ਕੀਤੀ ਗਈ।

ਸਾਡੀ ਅਜੀਮਲ ਸਾਹਿਬ ਪਰਿਵਾਰ ਨਾਲ ਹਮਦਰਦੀ ਹੈ ਅਤੇ ਅਰਦਾਸ ਹੈ ਕਿ ਉਹਨਾਂ ਨੂੰ ਭਾਣਾ ਮੰਨਣ ਦਾ ਬੱਲ ਮਿਲੇ ਅਤੇ ਮਾਤਾ ਜੀ ਦੀ ਜੀਵ ਆਤਮਾ ਨੂੰ ਗੁਰੂ ਚਰਨਾਂ ਵਿਚ ਨਿਵਾਸ ਮਿਲੇ।

—ਜਗਦੀਸ਼ ਸਿੰਘ

# ਇਕ ਡੂੰਘੀ ਯਾਦ

—ਐਸ. ਐਸ. ਅਮੋਲ

*ਇਹ ਲੇਖ ਸਤਿਜੁਗ ਦੇ ੨੨ ਮਾਘ ੧੯੯੪ ਵਿਚੋਂ ਲਿਆ ਗਿਆ ਹੈ। ਅੱਜ ਤੋਂ ੬੮ ਸਾਲ ਪਹਿਲਾਂ ਛਪੇ ਇਸ ਲੇਖ ਵਿਚ ਸ੍ਰੀ ਭੈਣੀ ਸਾਹਿਬ ਦੇ ੭੧ ਸਾਲ ਪਹਿਲਾਂ ਹੋਏ ਹੋਲੇ ਦੀ ਯਾਦ ਹੈ। ਸਵ: ਸ. ਸ. ਸ. ਅਮੋਲ ਜੀ ਪੰਜਾਬੀ ਦੇ ਬਹੁਤ ਪਰਸਿਧ ਅਤੇ ਬਜ਼ੁਰਗ ਲੇਖਕ ਹੋਏ ਹਨ। ਅੰਮ੍ਰਿਤਸਰ ਤੋਂ 'ਲਿਖਾਰੀ' ਨਾਮ ਦਾ ਪੰਜਾਬੀ ਪਰਚਾ ਵੀ ਕੱਢਦੇ ਰਹੇ ਅਤੇ ਉੱਘੇ ਪੰਜਾਬੀ ਅਧਿਆਪਕ/ਪ੍ਰੋਫੈਸਰ ਰਹੇ ਹਨ।ਇਹ ਲੇਖ ਅੱਗੇ ਵੀ ਵਰਿਆਮ ਵਿਚ ਛਪ ਚੁੱਕਾ ਹੈ। ਮੁੜ ਕੇ ਛਾਪਣ ਦਾ ਪਰਯੋਜਨ ਇਹ ਹੈ ਕਿ ਨਵੀਂ ਪੀੜ੍ਹੀ ਆਪਣੇ ਪੁਰਾਣੇ ਵਿਰਸੇ ਦੀ ਪਛਾਣ ਕਰ ਸਕੇ। ਪੁਰਾਣਾ ਭੈਣੀ ਸਾਹਿਬ, ਉਦੋਂ ਦਾ ਰਹਿਣ ਸਹਿਣ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵੇਲੇ ਦਾ ਵਾਤਾਵਰਨ ਇਸ ਚੋਂ ਝਲਕਦਾ ਹੈ। ਇਸ ਵਿਚ ਵਰਨਣ ਅਮੋਲ ਜੀ ਦੇ ਸਾਥੀ ਯਾਤਰੀ ਪੰਜਾਬ ਸਾਹਿਤ ਦੀਆਂ ਪ੍ਰਸਿੱਧ ਹਸਤੀਆਂ ਹਨ। ਸ. ਚੰਨਣ ਸਿੰਘ ਜੇਠੂਵਾਲੀਆ, ਸ. ਮੁਨਸ਼ਾ ਸਿੰਘ ਦੁਖੀ, ਸ੍ਰੀ ਧਨੀ ਰਾਮ ਚਾਤ੍ਰਿਕ ਅਤੇ ਦਵਿੰਦਰ ਸਤਿਆਰਥੀ। ਇਸ ਲੇਖ ਦੀ ਸਾਹਿਤਕ ਮਹੱਤਤਾ ਵੀ ਹੈ ਅਤੇ ਇਤਿਹਾਸਕ ਵੀ। ਬੀਤੇ ਦਾ ਦਰਪਣ ਤਾਂ ਹੈ ਹੀ...*

*-ਸੰਪਾਦਕ*

ਜਾਪਦਾ ਹੈ ਕੁਝ ਤਾਂ ਪੰਜਾਬੀ ਬੋਲੀ ਵਿਚ ਹੀ ਇਹ ਵਾਧਾ ਹੈ ਕਿ ਕਿ ਇਕ ਲਫ਼ਜ਼ ਦੇ ਕਈ ਕਈ ਅਰਥ ਹੋ ਜਾਂਦੇ ਹਨ ਤੇ ਕੁਝ ਜਾਪਦਾ ਹੈ ਕਿ ਮੇਰਾ ਰਬ ਭੀ ਗਿਆਨੀ ਪਾਸ ਹੈ। ਜਦ ਉਸਨੇ ਮੈਨੂੰ ਬਣਾਇਆ ਤਾਂ ਬੜਾ ਮਿਹਰਬਾਨ ਹੋ ਕੇ ਪੁਛਣ ਲਗਾ ਦਸ ਤੈਨੂੰ ਕੀ ਦਿਆਂ। ਮੇਰੇ ਦਿਲ ਵਿੱਚ ਇਹ ਆਇਆ ਕਿ ਵਕੀਲ ਬਣੀਏ। ਤਾਂ ਉਹ ਕਹਿਣ ਲਗਾ, 'ਚੰਗਾ ਤੈਨੂੰ ਵਕੀਲ ਬਣਾਇਆ।' ਮੈਨੂੰ ਹੁਣ ਪਤਾ ਲਗਾ ਹੈ ਖਵਰੇ ਮਖੌਲ ਲਈ ਤੇ ਖਵਰੇ ਅਰਥ ਹੋਰ ਕਢ ਕੇ ਉਸ ਮੈਨੂੰ ਕਚਹਿਰੀ ਦਾ ਵਕੀਲ ਤਾਂ ਨਹੀਂ ਬਣਾਇਆ। ਹਾਂ ਬਹਿਸਣ ਤੇ ਦਲੀਲਾਂ ਦੇਣ ਦੀ ਆਦਤ ਪਾ ਕੇ ਦਿਲਾਂ ਦਾ ਵਕੀਲ ਜ਼ਰੂਰ ਬਣਾ ਛਡਿਆ ਸੂ। ਫਿਰ ਮੈਂ ਕਿਹਾ ਕਿ ਮੈਨੂੰ "ਕੇਸ" ਬਹੁਤ ਸਾਰੇ ਦੇ ਦੇਈਂ। ਮੇਰਾ ਮਤਲਬ ਸੀ ਕਿ ਮੁਕਦਮੇ ਬਹੁਤ ਮਿਲਣ ਪਰ ਰਬ ਨੇ ਮੈਨੂੰ 'ਵਾਲ' ਹੀ ਮਣਾਂ ਮੂੰਹੀਂ ਦੇ ਛਡੇ। ਫਿਰ ਉਹ ਪੁਛਣ ਲਗਾ। 'ਹੋਰ ਕੁਝ ਮੰਗ' ਮੈਂ ਸੋਚੀਂ ਪੈ ਗਿਆ. ਮੈਨੂੰ ਭਗਤ ਨਾਮ ਦੇਵ ਜੀ ਦੀ ਗਲ ਯਾਦ ਆ ਗਈ। ਵਿਚਾਰੇ ਨੇ ਹੂਟੇ ਲੈਣ ਲਈ ਘੋੜੀ ਮੰਗੀ ਸੀ ਪਰ ਚੁਕਣ ਵਾਲੀ ਵਛੇਰੀ ਮਿਲੀ ਸੀ। ਸੋ ਮੈਂ ਸੋਚ ਸੋਚ ਕੇ ਸਾਧੀਆਂ ਦੀ ਭੁਖ ਤੇ ਪ੍ਰੇਮ ਦੀ ਉਮੰਗ ਵਿਚ 'ਪਕੇ ਰੰਗ' ਦੀ ਮੰਗ ਕੀਤੀ ਤਾਂ ਮੈਨੂੰ ਕਾਲਾ ਰੰਗ ਮਿਲ ਗਿਆ ਤੇ ਉਹ ਭੀ ਇਜੇਹਾ ਪੱਕਾ ਕਿ ਸਭ ਦੁਨੀਆਂ ਦੀਆਂ ਕਰੀਮਾਂ ਤੇ ਪਾਊਡਰ ਤੇ ਸਾਬਣ ਰਲ ਕੇ ਉਸ ਨੂੰ ਖੁੰਭ ਨਹੀਂ ਚਾੜ੍ਹ ਸਕੇ।

ਭਾਈ ਗੁਰਦਾਸ ਜੀ ਨੇ ਠੀਕ ਹੀ ਲਿਖਿਆ ਹੈ, ਜੇ ਗੁਰ ਭਰਮਾਏ ਸਾਂਗ ਕਰ, ਕਿਆ ਸਿਖ ਵਿਚਾਰਾ। 'ਭਾਵੇਂ ਮੈਨੂੰ ਬਥੇਰੇ ਹੱਥ ਲਗ ਚੁੱਕੇ ਸਨ। ਫਿਰ ਭੀ ਮੈਂ ਭੁਲ ਗਿਆ ਤੇ ਕੁਝ ਅੱਕ ਕੇ ਪਰੇ ਰਬ ਨੂੰ ਮੁਸਕੜੀਆਂ ਕਢਦਾ ਵੇਖ ਕੇ ਉਤੋਂ ਉਤੋਂ ਕੁਛ ਹਸ ਕੇ ਕਿਹਾ। ਫਿਰ ਕੁਝ 'ਸਾਧੂ-ਸੰਗ' ਹੀ ਦੇ ਦਿਓ।' ਉਹ ਹਸਦਾ ਹਸਦਾ ਆਖਣ ਲਗਾ,। ਹਾਂ ਬਚਾ, ਤੂੰ ਸਾਧੂਆਂ ਕੋਲੋਂ ਬਹੁਤ ਸੰਗਿਆ ਕਰੇਂਗਾ। ਮੇਰੀ ਲਾਚਾਰੀ ਨੂੰ ਵੇਖ ਕੇ ਉਹ ਖਿੜ-ਖਿੜ ਹਸ ਪਿਆ। ਮੈਂ ਘਾਬਰੇ ਹੋਏ ਨੇ ਕਿਹਾ, 'ਹਛਾ ਫਿਰ ਕੁਝ ਆਪਣੀ ਪ੍ਰੀਤਖਹੀ ਚਾ ਦਿਓ ਨਾ' ਪਤਾ ਨਹੀਂ ਅਜ ਰਬ ਨੂੰ ਏਨੇ ਠੱਠੇ ਕਿਥੋਂ ਸੁਝ ਗਏ ਸਨ। ਉਸ ਮੇਰੀ ਅਖੀਰਲੀ 'ਨਾ' ਨੂੰ ਮੰਨ ਲਿਆ। ਖਵਰੇ ਇਹੋ ਕਾਰਨ ਹੈ ਕਿ ਮੇਰੇ ਦਿਲ ਵਿਚ ਨਾ ਕਦੇ ਸਾਧੂਆਂ ਸੰਤਾਂ ਨੂੰ ਮਿਲਣ ਦਾ ਚਾ ਉਪਜਿਆ ਹੈ ਤੇ ਨਾ ਰਬ ਦੇ ਸਰੀਰ ਦੇ ਦਰਸ਼ਨ ਦੇ ਵਿਛੋੜੇ ਨੇ ਕਲਪਾਇਆ ਹੈ ਕਿਉਂਕਿ ਰਬ ਨੇ ਮੈਨੂੰ ਹਸਦਿਆਂ ਹਸਦਿਆਂ ਦੋਸਤ ਬਣ ਕੇ ਤੋਰਿਆ ਸੀ। ਇਸ ਲਈ ਮੈਂ ਸਦਾ ਹੱਸਣ ਤੇ ਖੇਡਣ ਵਾਲਿਆਂ ਦੇ ਸਾਥ ਦਾ ਹੀ ਭੁਖਾ ਰਹਿੰਦਾ ਹਾਂ। ਬਹੁਤ ਵੱਡੇ ਤੇ ਗੰਭੀਰ ਤੇ ਉਚੇ ਤੇ ਵਖਰੇ ਬਣੇ ਰਹਿਣ ਵਾਲਿਆਂ ਕੋਲੋਂ ਮੈਨੂੰ ਡਰ ਤੇ ਸੰਗ ਹੀ ਔਂਦੀ ਰਹਿੰਦੀ ਹੈ। ਜੇ ਭਲਾ ਮੈਂ ਕਦੇ ਉਨ੍ਹਾਂ ਕੋਲ ਚਲਾ ਹੀ ਜਾਵਾਂ ਤਾਂ ਮੈਂ ਕੇਵਲ ਇਹੀ ਵੇਖ ਸਕਦਾ ਹਾਂ ਕਿ ਉਨ੍ਹਾਂ ਦੇ ਅੰਦਰ ਓਹ ਹਸਦਾ ਹਸਦਾ ਰਬ ਕਿੰਨਾ ਕੁ ਹੈ, ਤੇ ਉਹ ਐਡਾ ਉਚਾ ਹੁੰਦਿਆਂ ਹੋਇਆਂ ਮੇਰੇ ਵਰਗੇ ਬਣਕੇ ਮੇਰੇ ਵਿਚ ਸਮਾਉਣ ਦੀ ਤਾਕਤ ਰਖਣ ਵਾਲਾ ਮਾਲਕ ਕਿੰਨਾ ਕੁ ਹੈ। ਰੋਂਦਾ ਰੋਂਦਾ, ਰੋਹਬ ਵਾਲਾ ਤੇ ਵਡਾ, ਵਡਾ ਵਖਰਾ-ਵਖਰਾ, ਰਬ ਮੈਂ ਤਕਿਆ ਹੀ ਨਹੀਂ। ਇਸ ਲਈ ਉਹ ਜੇ ਉਨ੍ਹਾਂ ਦੇ ਅੰਦਰ ਹੋਵੇ ਵੀ ਤਾਂ ਮੈਂ ਸਿਵਾਣ ਨਹੀ

ਸਕਦਾ। ਇਹੀ ਮੇਰੀ ਪਾਰਖੂ ਸ਼ਕਤੀ ਹੈ ਇਨ੍ਹਾਂ ਹੀ ਵਟਿਆਂ ਨਾਲ ਮੈਂ ਵੱਡੀਆਂ ਹਸਤੀਆਂ ਨੂੰ ਤੋਲਦਾ ਹਾਂ। ਕੋਈ ਬੜੀ ਗਲ ਨਹੀਂ ਮੇਰੇ ਵੱਟਿਆਂ ਨਾਲੋਂ ਚੀਜਾਂ ਭਾਰੀਆਂ ਹੋਣ। ਪਰ ਮੈਂ, ਕਰਾਂ ਕੀ ? ਮੇਰੇ ਕੋਲ ਹੋਏ ਹੀ ਇਹੋ। ਹਾਂ, ਇਹ ਹੋ ਸਕਦਾ ਹੈ ਕਿ ਕਿਸੇ ਹਸਤੀ ਨੂੰ ਮੈਂ ਇਨ੍ਹਾਂ ਜਿੰਨਾ, ਕਿਸੇ ਨੂੰ ਦੂਣਾ, ਤੇ ਕਿਸੇ ਨੂੰ ਵੀਹ ਗੁਣਾਂ ਅਟਕਲ ਪਚੂ ਕਹਿ ਦਿਆਂ। ਰੂਹਾਂ ਦੇ ਹਿਸੇ ਕਰ ਕਰ ਤੋਲਣੇ ਅਸੰਭਵ ਨੇ। ਨਹੀਂ ਤਾਂ ਖਬਰੇਪੂਰਾ ਹੀ ਲੇਖਾ ਕਢ ਦੇਂਦਾ।

ਅਜ ਮੈਂ ਆਪਣੇ ਇਕ ਅਜਿਹੇ ਹੀ ਤਜਰਬੇ ਦਾ ਜ਼ਿਕਰ ਪਾਠਕਾਂ ਨਾਲ ਕਰਨਾ ਹੈ। 'ਚਕ੍ਰਵਰਤੀ ਜੀ' ਦੇ ਸਾਹਿਤਕ ਸੁਭਾ ਨੇ ਮੈਨੂੰ ਇਨ੍ਹਾਂ ਦੇ ਵਧੇਰੇ ਨੇੜੇ ਲਿਆਂਦਾ। ਨਾਮਧਾਰੀਆਂ ਬਾਬਤ ਮੇਰੇ ਦਿਲ ਵਿਚ ਪਏ ਕਈ ਭੁਲੇਖਿਆਂ ਨੂੰ ਇਨ੍ਹਾਂ ਦੇ ਮਿੱਠੇ ਸੁਭਾ ਨੇ ਉਂਞ ਹੀ ਦੂਰ ਕਰ ਛੱਡਿਆ ਤੇ ਕੁਝ ਲਗਨ ਜਿਹੀ ਹੋਈ ਕਿ ਕਦੇ ਭੈਣੀ ਸਾਹਿਬ ਚਲ ਕੇ ਇਨ੍ਹਾਂ ਦਾ ਸਤਸੰਗ ਵੇਖੀਏ। ਉਸ ਲਗਨ ਨੂੰ ਉਤਸ਼ਾਹ 'ਚਕ੍ਰਵਰਤੀ ਜੀ' ਦੇ ਸਦੇ ਨੇ ਦੇ ਦਿੱਤਾ। ਵਧੇਰੇ ਖ਼ੁਸ਼ੀ ਇਹ ਹੋ ਗਈ ਕਿ ਮੇਰੇ ਸਨਮਾਨਯੋਗ ਮਿਤ੍ਰ ਸ. ਚੰਨਣ ਸਿੰਘ ਜੀ ਜੇਠੂਵਾਲੀਏ, ਦੁਖੀ ਜੀ, ਚਾਤ੍ਰਿਕ ਜੀ ਤੇ ਸਤਿਆਰਥੀ ਜੀ ਭੀ ਜਾ ਰਹੇ ਸਨ। ਅਸੀਂ ਪੰਜੇ ਗਡੀ ਚੜ੍ਹ ਬੈਠੇ। ਦੁਖੀ ਜੀ ਦੀਆਂ ਕਵਿਤਾਵਾਂ, ਚਾਤ੍ਰਿਕ ਜੀ ਦੇ ਗੀਤਾਂ ਤੇ ਸਤਿਆਰਥੀ ਜੀ ਦੇ ਨਵੇਂ ਚੁਟਕਲਿਆਂ ਤੇ ਗੀਤਾਂ ਨੇ ਤੇ ਸ. ਚੰਨਣ ਸਿੰਘ ਜੀ ਦੀਆਂ ਸਿਆਣੀਆਂ ਵਿਚਾਰਾਂ ਤੇ ਪੜਚੋਲਾਂ ਨੇ ਗਡੀ ਨੂੰ ਭੀ ਤੇਜ਼ ਚਲਾ ਛਡਿਆ। ਪਤਾ ਤਾਂ ਹੀ ਲਗਾ ਜਾਂ ਗਡੀ ਲੁਦਿਹਾਣੇ ਪੁਜ ਗਈ। ਜੰਕਸ਼ਨ ਦੇ ਫੱਟੇ ਨੇ ਕਹਿ ਦਿਤਾ ਕਿ ਤੁਹਾਡੇ ਪੈਸੇ ਤੇ ਹੁਟਾ ਮੁਕ ਗਿਆ। ਅਸੀਂ ਸਾਰੇ ਬਾਹਰ ਆਏ ਤਾਂ ਸਟੇਸ਼ਨ ਦੀ ਡਿਉਢੀ ਦੇ ਅੰਦਰ ਕਿ "ਮੋਟਰ ਕਾਰ" ਖਲੋਤੀ ਸੀ ਉਸ ਕੋਲ ਖੜੇ ਗੁਰਮੁਖ ਦੀ ਗੁਰਮੁਖੀ ਦਸਤਾਰ ਨੇ ਸਾਨੂੰ ਦਸ ਦਿਤਾ ਕਿ ਏਹ ਮੋਟਰਕਾਰ ਸਾਨੂੰ ਲੈਣ ਲਈ ਹੀ ਉਚੇਚੀ ਆਈ ਹੈ। ਇਹ ਗਲ ਮੈਂ ਇਥੇ ਦੋ ਗਲਾਂ ਦਸਣ ਲਈ ਦਸ ਰਿਹਾ ਹਾਂ। ਇਕ ਆਪਣੀ ਸ਼ਾਨ ਤੇ ਦੂਜੀ ਪ੍ਰਾਹੁਣਿਆਂ ਦੀ ਆਉ ਭਗਤ ਦੀ ਉਮੰਗ, ਜੋ ਨਾਮਧਾਰੀ ਦਰਬਾਰ ਦੀ ਇਕ ਖ਼ਾਸ ਖੂਬੀ ਮੈਨੂੰ ਨਜ਼ਰ ਆਈ ਸੀ। ਇਹ ਹੋਲੇ ਮਹਲੇ ਦਾ ਦਿਨ ਸੀ। ਦਸ ਹਜ਼ਾਰ ਤੋਂ ਉੱਪਰ ਸੰਗਤਾਂ ਭੈਣੀ ਸਾਹਿਬ ਇਕੱਠੀਆਂ ਹੋਈਆਂ ਹੋਈਆਂ ਸਨ। ਉਨ੍ਹਾਂ ਦੇ ਲੰਗਰ, ਆਰਾਮ, ਦੀਵਾਨ ਆਦਿ ਦੇ ਸਾਰੇ ਰੁਝੇਵਿਆਂ ਦੇ ਵਿਚ ਇਹ ਫਿਕਰ ਰਹਿਣਾ ਤੇ ਕੇਵਲ ਉਨ੍ਹਾਂ ਵਾਸਤੇ ਜਿਨ੍ਹਾਂ ਕਚੀ ਜਹੀ 'ਹਾਂ' ਆਉਣ ਲਈ ਕੀਤੀ ਹੋਵੇ। "ਜੋ ਦੀਸੈ ਗੁਰ ਸਿਖੜਾ ਤਿਸ ਨਿਵ ਨਿਵ ਲਾਗਉ ਪਾਇ ਜੀਉ" ਦੇ ਅਸੂਲ ਦੀ ਬਹੁਤ ਵਧੇ ਹੋਏ ਅਰਥਾਂ ਤੱਕ ਪਾਲਣਾ ਹੈ। ਇਸ ਨਿਕੀ ਜਿਹੀ ਗਲ ਨੇ (ਜੇ ਇਸ ਨੂੰ ਨਿਕੀ ਜਿਹੀ ਕਿਹਾ ਜਾ ਸਕਦਾ ਹੈ) ਮੇਰਾ ਮਨ ਖਰੀਦ ਲਿਆ।

ਮੋਟਰ ਨੇ ਸਾਨੂੰ ਅੱਧੇ ਘੰਟੇ ਦੇ ਵਿਚ ਹੀ ਭੈਣੀ ਸਾਹਿਬ ਦੇ ਕੋਲ ਜਾ ਪੁਚਾਇਆ। ਕਈ ਤੰਬੂ ਬਾਹਰ ਲਗੇ ਹੋਏ ਸਨ। ਲਾਰੀਆਂ ਤੇ ਮੋਟਰਾਂ, ਟਾਂਗੇ ਤੇ ਯਕੇ, ਵੇਖਦਿਆਂ ਹੀ ਅਟਾ ਸਟਾ ਲਗ ਜਾਂਦਾ ਸੀ ਕਿ ਇਥੇ ਤਾਂ ਜੰਗਲ ਵਿਚ ਮੰਗਲ ਲਗਾ ਹੋਇਆ ਹੈ।

ਇਥੇ ਮੇਰੇ ਪਾਸ ਵੇਲਾ ਨਹੀਂ ਕਿ ਪਾਠਕਾਂ ਨੂੰ ਭੈਣੀ ਸਾਹਿਬ ਤੇ ਉਸ ਗੁਰਮੁਖੀ ਮੇਲੇ ਦੇ ਪੂਰੇ ਦਰਸ਼ਨ ਕਰਾ ਸਕਾਂ, ਸਚ-ਮੁਚ "ਕਹਿਬੇ ਕੋ ਸੋਭਾ ਨਹੀਂ ਦੇਖਾ ਹੀ ਪਰਵਾਨ" ਵਾਲੀ ਗਲ ਹੈ। ਹਰ ਚੀਜ਼ ਬੜੀ ਸਾਦੀ, ਬੜੀ ਸਸਤੀ ਪਰ ਬੜੀ ਸਾਫ ਤੇ ਸੋਹਣੀ ਤੇ ਡੂੰਘੀ ਨਜ਼ਰ ਆਉਂਦੀ ਸੀ। ਕਿਸੇ ਪਿਆਰ ਵਾਲੇ ਹਥਾਂ ਨਾਲ ਬਣੀਆਂ ਕੁਟੀਆਂ, ਭਜਨ ਕਰਨ ਵਾਲੇ ਕੋਠੇ, ਟਸਰ ਦੇ ਕਾਰਖਾਨੇ ਦੀਆਂ ਖਡੀਆਂ ਤੇ ਇਮਾਰਤ, ਛਾਪਾਖਾਨਾਂ, ਅਖਬਾਰ ਸਤਿਜੁਗ ਦਾ ਦਫ਼ਤਰ, ਵਿਦਿਆਲਾ ਤੇ ਉਸ ਦੇ ਉਤੇ ਚਿਤਰਸ਼ਾਲਾ, ਲੰਗਰ ਤੇ ਮਹਾਰਾਜ ਦਾ ਨਿਵਾਸ ਅਸਥਾਨ, ਸਭਨਾ ਕਚਿਆਂ ਤੇ ਪੁਰਾਣਿਆਂ ਪਰ ਸਾਫ਼ ਲਿਸ਼ਕਦੇ ਕੋਠਿਆਂ ਵਿਚੋਂ ਪਿਆਰ, ਸ਼ਰਧਾ ਤੇ ਰੀਝ ਦੀ ਉਹੀ ਲਪਟ ਤੇ ਰਸੀਲੀ ਮਸਤੀ ਫੁਟਦੀ ਭਾਸਦੀ ਸੀ ਜੋ ਉਥੇ ਫਿਰ ਰਹੇ ਗੁਰਮੁਖਾਂ ਦੇ ਗਲ ਪਏ ਖਦਰ ਦੀਆਂ ਤੰਦਾਂ ਵਿਚ ਸੂਤਰ ਕਤਦਿਆਂ ਘਰਾਂ ਦੀਆਂ ਸੁਵਾਣੀਆਂ ਨੇ ਭਰੀ ਹੋਈ ਸੀ। ਕੋਈ ਚਿਹਰਾ ਮੁਰਝਾਇਆ ਹੋਇਆ ਨਹੀਂ ਸੀ। ਕੋਈ ਸ਼ੱਕੀ ਨਜ਼ਰਾਂ ਨਹੀਂ ਸਨ. ਕੋਈ ਘਿਰਣਾ ਤੇ ਆਕੜ ਭਰਿਆ ਵਖੇਵਾਂ ਨਹੀਂ ਸੀ। ਸੇਠ ਗੁਰਮੁਖ ਸਿੰਘ ਜੀ ਜਿਹੇ ਕਰੋੜਾਂਪਤੀ ਤੇ ਓਹਨਾਂ ਦੇ ਟਬਰ ਤੇ ਜਵਾਈ। ਚਕਰਵਰਤੀ ਜੀ ਤੇ ਆਲਮ ਜੀ ਜਹੇ ਵਿਦਵਾਨ, ਵਿਦਿਆਲੇ ਦੇ ਅਧਯਾਪਕ ਜੀ ਜਿਹੇ ਗੁਣੀ ਤੇ ਚਿਤ੍ਰਕਾਰ ਸਧਾਰਨ ਪੇਂਡੂ ਸਿਖਾਂ ਨਾਲ ਇਕ ਮਿਕ ਹੋਏ ਦਿਸਦੇ ਸਨ। ਹਰ ਇਕ ਲਈ ਦੂਸਰਾ 'ਸੰਤ ਜੀ ਮਹਾਰਾਜ' ਸੀ। ਹਰ ਇਕ ਦਾ 'ਸੀਸ ਦੂਸਰੇ ਦੇ ਚਰਨਾਂ ਤੇ ਝੁਕਣ ਲਈ ਤਿਆਰ ਸੀ। ਚਿਹਰੇ ਤੇ ਸਾਦਗੀ ਤੇ ਸਵਛਤਾ ਸੀ। ਸਰੀਰਾਂ ਵਿਚ ਖੂਨ ਸੀ, ਬੁਲ੍ਹਾਂ ਵਿਚ ਕੁਝ ਫੁਰਕਦਾ ਸੀ ਤੇ ਚਾਲ ਵਿਚ ਮਸਤੀ ਪ੍ਰੇਮ ਤੇ ਅਮਿਟ ਚਾਅ ਸੀ।

ਸਾਨੂੰ ਵਿਦਿਆਲੇ ਦੀ ਉਤਲੀ ਛਤ ਚਿਤਰਸ਼ਾਲਾ ਵਿਚ ਨਿਵਾਸ ਦਿਤਾ ਗਿਆ। ਡਾਢੇ ਸਾਫ ਬਿਸਤਰੇ ਤੇ ਮੰਜੇ ਸਾਨੂੰ

ਮਿਲ ਗਏ ਤੇ ਖਾਲਸ ਘਿਉ ਦੀਆਂ ਜਲੇਬੀਆਂ ਤੇ ਦੁੱਧ ਨਾਲ ਅਸਾਂ ਲੌਢਾ ਵੇਲਾ ਕੀਤਾ। ਪੁਰਾਣੇ ਰਿਸ਼ੀ ਬਾਲਕਾਂ ਵਾਂਗ ਵਿਦਿਆਲੇ ਦੇ ਬਾਲਕਾਂ ਲਈ ਖੁਰਾਕ ਡਾਢੀ ਸਾਦੀ ਪਰ ਸਾਫ਼ ਸੀ। ਸਭ ਨੇ ਖਾਲਸ ਖਦਰ ਦੇ ਚੋਲੇ ਪਾਏ ਹੋਏ ਸਨ। ਉਨ੍ਹਾਂ ਬੱਚਿਆਂ ਦੇ ਨਾਲ ਹੀ ਮਹਾਰਾਜ ਪਰਤਾਪ ਸਿੰਘ ਜੀ ਦੇ ਦੋ ਲਾਲ ਭੀ ਹਨ। ਉਹ ਭੀ ਬਾਕੀ ਬਚਿਆਂ ਵਾਂਗ ਹੀ ਰਹਿੰਦੇ, ਖੇਡਦੇ ਤੇ ਸਿਖਦੇ ਹਨ। ਸਾਨੂੰ ਵਿਦਿਆਲੇ ਵਿਚ ਬੱਚਿਆਂ ਦਾ ਕੀਰਤਨ ਸੁਣਨ ਲਈ ਸੱਦਾ ਦਿੱਤਾ ਗਿਆ। ਵਾਹ! ਵਾਹ!! ਕੁਝ ਗਲੇ ਸਾਫ, ਖਾਲਸ ਘਿਓ ਤੇ ਦੁਧ ਵਰਤਨ ਵਾਲੇ ਤੇ ਖਟੇ ਵਾਲੇ ਆਲੂ ਛੋਲਿਆਂ ਤੋਂ ਬਚੇ ਹੋਏ, ਕੁਝ ਸਾਜ਼ ਤਾਰਾਂ ਵਾਲੇ, ਕੁਝ ਸਿਖਾਏ ਹੋਏ ਕਮਾਲ ਉਸਤਾਦ ਦੇ, ਡਾਢਾ ਹੀ ਰਸ ਬਝਾ, ਗੁਰਬਾਣੀ ਦਾ ਇਕ ਅਕ ਅੱਖਰ ਸਾਫ ਸਮਝ ਪਿਆ ਔਂਦਾ ਸੀ। ਚੁਤਾਰਾ ਭੀ ਸੁਣਿਆ, ਠਾ ਤੋਂ ਦੁਗਣਾਂ ਤਿਗਣਾਂ ਭੀ ਚਲੀਆਂ, ਗਲੇ ਭੀ ਫਿਰੇ, ਤਾਹਨਾਂ ਭੀ ਹੋਈਆਂ, ਅਲਾਪ ਭੀ ਹੋਏ, ਇਥੋਂ ਤਕ ਕਿ ਦਿਮਾਗ ਨੂੰ ਇਹ ਸੋਚਣ ਦੀ ਵਿਹਲ ਹੀ ਨਾ ਮਿਲੀ ਕਿ ਉਹ ਕਿਸੇ ਭਾਰੀ ਰਾਗ ਤੇ ਕੀਰਤਨ ਸਭਾ ਵਿਚ ਬੈਠਾ ਹੈ ਜਾਂ ਕਿ ਕੱਚੇ ਕੋਠੇ ਵਿਚ ਭੁਏਂ ਹੀ ਇਕ ਸਫ ਉਤੇ ਜਾਂ ਖਵਰੇ ਦਰੀ ਉਤੇ। ਸਤਿਆਰਥੀ ਜੀ ਤਾਂ ਝੂਮ ਹੀ ਪਏ। ਦੁਖੀ ਜੀ ਕਈ ਵਾਰੀ ਅਬੋਲ ਹੀ ਗੌਣ ਭੀ ਲਗ ਜਾਂਦੇ ਸਨ। ਸ. ਚੰਨਣ ਸਿੰਘ ਜੀ ਤੇ ਮੈਂ ਬਥੇਰੀਆਂ ਗਲਤੀਆਂ ਲੱਭਨ ਦੇ ਜਤਨ ਵਿਚ ਰਹੇ ਹੋਵਾਂਗੇ ਪਰ ਸਾਨੂੰ ਹਾਰੇ ਜਵਾਰੀਏ ਵਾਂਗ ਇਸ ਗਲੋਂ ਦੋਵੇਂ ਹਥ ਝਾੜਨੇ ਹੀ ਪਏ। ਚਾਤ੍ਰਿਕ ਜੀ ਦਾ ਸਰੀਰ ਤਾਂ ਓਥੇ ਹੀ ਸੀ ਪਰ ਉਹ ਆਪ ਓਥੇ ਨਹੀਂ ਹੀ ਹੋਣੇ ਨਹੀਂ ਤਾਂ ਮੈਨੂੰ ਕੋਈ ਗਲ ਉਨ੍ਹਾਂ ਬਾਬਤ ਜ਼ਰੂਰ ਹੀ ਯਾਦ ਰਹਿੰਦੀ। ਫਿਰ ਬਚਿਆਂ ਕੋਲੋਂ ਗੁਰਬਾਣੀ ਦਾ ਪਾਠ ਸੁਣਿਆ। ਲਿਖਾਰੀ ਅਖਬਾਰ ਦੇ ਪ੍ਰਸਿਧ ਪੜਚੋਲੀਏ ਨੇ ਗੁਟਕਾ ਆਪਣੇ ਹਥ ਲਿਆ ਤੇ ਖੂਬ ਚੋਕੰਨੇ ਹੋ ਕੇ ਸੁਣਨ ਲਗ ਪਿਆ। ਇਕ ਦੋ ਚਾਰ ਛੇ ਬਚਿਆਂ ਨੇ ਵਖ ਵਖ ਬਾਣੀਆਂ ਦਾ ਜ਼ਬਾਨੀ ਪਾਠ ਕੀਤਾ ਪਰ ਪੜਚੋਲੀਆਂ ਜੀ ਇਕ ਲਗ ਕੰਨੇ ਦੀ ਭੀ ਭੁਲ ਨ ਫੜ ਸਕੇ। ਇਸ ਮਿਹਨਤ ਤੇ ਸ਼ੁੱਧ ਪਾਠ ਦੇ ਧਿਆਨ ਨੇ ਤਾਂ ਸ. ਚੰਨਣ ਸਿੰਘ ਜੀ ਤੋਂ ਭੀ ਵਾਹ ਵਾਹ ਲੈ ਲਈ। ਸਤਿਆਰਥੀ ਜੀ ਤੇ ਹੋਰ ਸਾਥੀਆਂ ਦਾ ਕਹਿਣਾ ਕੀ ਹੈ ? ਉਹ ਤਾਂ ਅੱਗੇ ਹੀ ਸਿਫਤ ਸਲਾਹ ਦੇ ਰੰਗ ਵਿਚ ਵਸਣ ਵਾਲੇ ਸਨ। ਪੜਚੋਲੀਏ ਜੀ ਨੂੰ ਬੜੀ ਨਿਰਾਸਤਾ ਹੋਈ ਜੋ ਪੜਚੋਲ ਲਈ ਕੁਝ ਨਾ ਲੱਭਾ। ਫਿਰ ਉਨ੍ਹਾਂ ਬਚਿਆਂ ਦਾ ਇਕ ਮਾਹਵਾਰ ਰਸਾਲਾ ਡਿਠਾ ਜੋ ਉਹ ਹਥੀਂ ਹੀ ਡਾਢਾ ਖੁਸ਼ਖਤ ਕਰਕੇ ਲਿਖਦੇ ਸਨ ਤੇ ਆਪੇ ਹੀ ਐਡਿਟ ਕਰਦੇ ਸਨ।

ਕੁਝ ਚਿਰ ਖੇਤਾਂ ਦੀ ਸੈਰ ਕਰ ਕੇ ਅਸੀਂ ਦੀਵਾਨ ਵਿਚ ਆਏ। ਇਹ ਇਕ ਖੁੱਲ੍ਹੀ ਵਲਗਣ ਸੀ, ਛਤ ਦੀ ਥਾਂ ਅਸਮਾਨ ਸੀ ਹਾਂ ਪ੍ਰਬੰਧ ਤੇ ਸੋਖ ਲਈ ਐਤਕੀਂ ਸਾਲ ਹੀ ਆਲੇ ਦੁਆਲੇ ਆਦਮ ਕੱਦ ਉਚੀ ਕੰਧ ਬਣੀ ਸੀ। ਕਰੜੇ ਸਿਆਲਾਂ ਵਿਚ ਭੀ ਅੰਮ੍ਰਿਤ ਵੇਲੇ ਚਾਰ ਵਜੇ ਤੇ ਸ਼ਾਮ ਦੇ ਦੀਵਾਨ ਤਾਰਿਆਂ ਦੀ ਛਾਂ ਵਿਚ ਹੀ ਲਗਦੇ ਹਨ। ਮਹਾਰਾਜ ਜੀ ਖੁੱਲ੍ਹ ਦੇ ਚਾਹਵਾਨ ਹਨ। ਇਨਵਾਂ ਰਸਮੀ ਕੈਦਾਂ ਤੋਂ ਬਾਹਰ ਹੀ ਦੀਵਾਨ ਲਾਉਂਦੇ ਹਨ। ਸਾਰਾ ਥਾਂ ਖਚਾ ਖਚ ਭਰਿਆ ਪਿਆ ਸੀ। ਤੇ ਅਜੇ ਬੁਹਤ ਸਾਰੀ ਦੁਨੀਆਂ ਕੰਧਾਂ ਤੋਂ ਬਾਹਰ ਖਲੋਤੀ ਸੀ। ਅੰਦਰ ਅਧ ਤੋਂ ਵਧੇਰੇ ਮਾਈਆਂ ਸਨ। ਸੰਗਤਾਂ ਦੇ ਵਿਚ ਹੀ ਮਹਾਰਾਜ ਬੈਠੇ ਸਨ। ਲੋਕ ਮੱਥੇ ਟੇਕ ਟੇਕ ਬੈਠਦੇ ਜਾਂਦੇ ਸਨ। ਕੋਈ ਰੌਲਾ ਨਹੀਂ ਸੀ। ਰਾਗੀ ਕੀਰਤਨ ਕਰ ਰਹੇ ਸਨ। ਤੇ ਕਈ ਮਸਤਾਨਿਆਂ ਨੂੰ ਮਸਤੀ ਵਿਚ ਆ ਸੂਤਰ ਪਿਆ ਹੋਇਆ ਸੀ।

ਅਸੀਂ ਭੀ ਵਾਰੀ ਨਾਲ ਮਹਾਰਾਜ ਤਕ ਪਹੁੰਚੇ। ਚਕ੍ਰਵਰਤੀ ਜੀ ਨੇ ਸਾਨੂੰ ਪਹਿਲੇ ਹੀ ਦਸ ਦਿਤਾ ਸੀ ਕਿ ਸਾਡੇ ਲਈ ਕੋਈ ਪਾਬੰਦੀ ਨਹੀਂ। ਮੈਂ ਅਜੇ ਮਨ ਨਾਲ ਘੋਲ ਹੀ ਕਰ ਰਿਹਾ ਸਾਂ ਕਿ ਮੈਂ ਤਕਿਆ ਕਿ ਮਹਾਰਾਜ ਜੀ ਆਪ ਹੀ ਸਾਡੇ ਸਨਮਾਨ ਲਈ ਉਠ ਖਲੋਤੇ ਹਨ ਤੇ ਡਾਢੇ ਖਿੜੇ ਮਥੇ ਸਾਨੂੰ ਨਿਵਾਜਿਆ। ਫਿਰ ਹਥ ਮਿਲਾਏ। 'ਜੀਉ ਆਇਆਂ' ਨੂੰ ਆਖਿਆ 'ਧੰਨ ਭਾਗ' ਕਿਹਾ। ਤੇ ਆਪਣੇ ਲਾਗੇ ਥਾਂ ਦਿੱਤੀ। ਫਿਰ ਆਪ ਨੇ ਪੁੱਛਿਆ, "ਰਾਹ ਵਿਚ ਕੋਈ ਤਕਲੀਫ ਤਾਂ ਨਹੀਂ ਹੋਈ।" ਫਿਰ ਇਹ ਭੀ ਕਿਹਾ ਕਿ, "ਮੈਂ ਹਾਜ਼ਰ ਹੋਣਾ ਸੀ ਤੁਹਾਡੇ ਡੇਰੇ। ਪਰ ਇਧਰੋਂ ਦੀਵਾਨ ਦਾ ਵਕਤ ਹੋ ਗਿਆ ਸੀ। ਤੁਸਾਂ ਬੜੀ ਮਿਹਰ ਕੀਤੀ ਜੋ ਸਾਨੂੰ ਜੰਗਲ ਵਿਚ ਆ ਨਿਵਾਜਿਆ ਜੇ।

ਬਾਣੀ ਦਾ ਕੀਰਤਨ ਸੀ। ਸਭ ਚੁੱਪ ਚਾਪ ਸੁਣ ਰਹੇ ਸਨ। ਨਵੀਆਂ ਸੰਗਤਾਂ ਆ ਰਹੀਆਂ ਸਨ। ਭੇਟਾ ਚੜ੍ਹ ਰਹੀਆਂ ਸਨ। ਨਾਲੋ ਨਾਲ ਵੰਡੀਆਂ ਜਾ ਰਹੀਆਂ ਸਨ। ਜਾਂ ਖਜ਼ਾਨੇਂ ਵਿਚ ਭੇਜੀਆਂ ਜਾ ਰਹੀਆਂ ਸਨ।

ਮਹਾਰਾਜ ਜੀ ਦੀ ਗੁਰਮੁਖੀ ਭਰਵੀਂ ਦਾੜ੍ਹੀ, ਸੁਨੱਖਾ ਭਾਰਾ ਚਿਹਰਾ, ਸੁਡੋਲ ਸਰੀਰ ਤੇ ਹਸੂੰ ਹਸੂੰ ਕਰਦਾ ਮੁਖੜਾ ਬਦੋਬਦੀ ਪਿਆਰ ਖਿੱਚੀ ਜਾਂਦਾ ਸੀ। ਦਿਲ ਕਿੰਨਾ ਕੁੱਲ੍ਹਾ ਹੈ। ਇਕ ਸਿਖ ਨੇ ਆ ਕੇ ਮਥਾ ਟੇਕਿਆ। ਉਸ ਦਾ ਚਿਹਰਾ ਕੁਝ ਉਦਾਸ ਸੀ। ਮਹਾਰਾਜ ਜੀ—ਕਿਉ ਭਾਈ ਪਿਆਰਿਆ

ਉਦਾਸ ਕਿਉਂ ਏਂ ? ਸਿਖ--ਜੀ ਲੜਕੀ ਜਵਾਨ ਏ। ਸ਼ਾਦੀ ਕਰਨੀ ਏਂ, ਮਾਇਆ ਕੋਈ ਨਹੀਂ। ਮਹਾਰਾਜ ਜੀ-ਚਕਰਵਰਤੀ ਜੀ, ਇਸ ਗੁਰਸਿਖ ਨੂੰ ੫੦੦) ਰੁਪੈ ਦੇ ਦਿਉ।

(੨)

ਦੀਵਾਨ ਸਮਾਪਤ ਹੋਇਆ ਤੇ ਹੁਣ ਮੁਕਦਮਿਆਂ ਤੇ ਬੇਨਤੀਆਂ ਦਾ ਵੇਲਾ ਆਇਆ। ਸਭ ਮੁਕਦਮੇ ਕਰਨ ਵਾਲਿਆਂ ਨੇ ਆਪਣੇ ਨਾਂ ਲਿਖ ਕੇ ਦੇ ਦਿੱਤੇ। ਕੋਈ ਕੋਰਟ ਫੀਸ ਨਾ ਲੱਗਾ। ਕੋਈ ਲੰਮੀਆਂ ਤਰੀਕਾਂ ਤੇ ਅਰਜੀ ਨਵੀਸਾਂ ਦੇ ਬਿਲ ਨ ਤਾਰਨੇ ਪਏ। ਵਾਜਾਂ ਪੈਣੀਆਂ ਸ਼ੁਰੂ ਹੋਈਆਂ। ਲਗਭਗ ਜਿਹੜਾ ਭੀ ਆਇਆ ਮਹਾਰਾਜ ਜੀ ਨੇ ਉਸ ਦੇ ਪਿੰਡ ਦੇ ਹੋਰ ਸਤਿਸੰਗੀਆਂ ਦੀ ਸੁੱਖ ਸਾਂਦ ਨਾਂ ਲੈ ਲੈ ਕੇ ਪੁਛੀ। ਇੰਨੀ ਲੰਮੀ ਯਾਦ, ਤੇ ਇਉਂ ਜਾਤੀ ਸਬੰਧ ਤੇ ਜਾਤੀ ਪੁਛਗਿਛ ਅਪਣਤ ਦਾ ਪੂਰਾ ਅਸਰ ਕਰਦੀ ਸੀ। ਸਭ ਦੀਆਂ ਫਰਿਆਦਾਂ ਤੇ ਜਵਾਬ ਸੰਖੇਪ ਤੌਰ ਤੇ ਸੁਣੇ ਜਾਂਦੇ ਸਨ ਤੇ ਮਿੰਟ ਦੇ ਅੰਦਰ ਅੰਦਰ ਹੁਕਮ ਜਾਂ ਫੈਸਲਾ ਸੁਣਾ ਦਿੱਤਾ ਜਾਂਦਾ ਸੀ, ਜੋ ਦੋਵੇਂ ਧਿਰਾਂ ਸਿਰ ਮਥੇ ਤੇ ਮੰਨਦੀਆਂ ਸਨ। ਇਨ੍ਹਾਂ ਫੈਸਲਿਆਂ ਵਿਚ ਦੰਡ ਨਹੀਂ ਸਨ। ਸਗੋਂ ਰਾਜ਼ੀ ਨਾਵੇਂ ਤੇ ਦਿਲ ਦੀਆਂ ਸਫਾਈਆਂ ਸਨ।

ਮੈਂ ਮਹਾਰਾਜ ਜੀ ਦੇ ਵਧੇਰੇ ਕੋਲ ਹੋ ਬੈਠਾ ਸਾਂ। ਹਰ ਫੈਸਲੇ ਨੂੰ ਪੂਰੀ ਗਹੁ ਨਾਲ ਵਿਚਾਰ ਰਿਹਾ ਸਾਂ ਤੇ ਉਨ੍ਹਾਂ ਦੀ ਫੁਰਤੀ ਤੇ ਫਿਰ ਡੂੰਘਾਈ ਤੇ ਅਸਲੀਅਤ ਤਕ ਪੁੱਜਣ ਦੀ ਸ਼ਕਤੀ ਨੂੰ ਵੇਖ ਵੇਖ ਉਂਗਲਾਂ ਟੁਕਦਾ ਸਾਂ। ਦੋ ਕੁ ਘੰਟੇ ਵਿਚ ੧੦੦ ਤੋਂ ਉੱਪਰ ਫੈਸਲੇ ਹੋ ਗਏ। ਅਤੇ ਸਭੇ ਫੈਸਲੇ ਦੋਹਾਂ ਧਿਰਾਂ ਲਈ ਇਜੇਹੇ ਸੁਖਾਉਂਦੇ ਸਨ ਕਿ ਕਿਸੇ ਨੂੰ ਬੁੜ ਬੁੜ ਕਰਨ ਜਾਂ ਅਪੀਲ ਕਰਨ ਦੀ ਗੁੰਜਾਇਸ਼ ਨਹੀਂ ਸੀ।

ਇਕ ਦੋ ਫੈਸਲੇ ਦਾ ਜ਼ਿਕਰ ਇਥੇ ਕੁਥਾਂ ਨਹੀਂ ਹੋਵੇਗਾ।

(੧) ਇਕ ਨੇ ਸ਼ਕੈਤ ਕੀਤੀ ਕਿ ਫਲਾਣਾ ਸਿੰਘ ਮੇਰਾ ੨੦੦) ਰੁਪਯਾ ਨਹੀਂ ਦਿੰਦਾ। ਕਰਜ਼ਾਈ ਨੂੰ ਆਵਾਜ਼ ਪਈ। ਪੁਛਿਆ ਗਿਆ ਤੂੰ ਏਸਦਾ ੨੦੦) ਠੀਕ ਦੇਣਾ ਹੈ ? "ਹਾਂ ਜੀ ਪਰ ਮੇਰੇ ਕੋਲ ਨਹੀਂ, ਮੈਂ ਅਗੇ ਹੌਲੀ ਹੌਲੀ ਕਰਕੇ ੧੦੦) ਕਿਰਤ ਕਰਕੇ ਲਾਹਿਆ। ਏਹ ਭੀ ਦੇ ਦਿਆਂਗਾ।" ਪਰ ਤੂੰ ਕਰਜ਼ਾਈ ਕਿਵੇਂ ਹੋ ਗਿਆ, ਗੁਰ ਕਾ ਸਿਖ ਤਾਂ ਕਰਜ਼ਾਈ ਹੋ ਹੀ ਨਹੀਂ ਸਕਦਾ। ਕਿਉਂ ਜੋ ਉਸ ਦਾ ਜੀਵਨ ਸਾਦਾ ਹੁੰਦਾ ਹੈ। ਤੇ ਫ਼ਜ਼ੂਲ ਰਸਮਾਂ ਉਤੇ ਵਾਧੂ ਉਜਾੜਾ ਨਾਮਧਾਰੀਆਂ ਵਿਚ ਹੁੰਦਾ ਹੀ ਨਹੀਂ। 'ਮਹਾਰਾਜ ਜੀ, ਇਹ ਕਰਜ਼ਾ ਮੇਰੇ ਪਿਓ ਦਾ ਹੈ। ਉਹ ਸਿਖ ਨਹੀਂ ਸੀ।'

'ਚੰਗਾ ਖਜ਼ਾਨਚੀ ਜੀ, ੨੦੦) ਸ਼ਿਕਾਇਤ ਕਰਨ ਵਾਲੇ ਨੂੰ ਦੇ ਦਿਓ।' ਸ਼ਕੈਤ ਕਰਨ ਵਾਲਾ-'ਨਾ ਮਹਾਰਾਜ ਮੈਂ ਗੁਰੂ ਕੇ ਖਜਾਨਿਓਂ ਨਹੀਂ ਲੈਂਦਾ। ਅਹਿ ਲਓ ਪ੍ਰਨੋਟ ਆਪਣੀ ਹੱਥੀ ਇਸ ਦੀ ਮੁਕਤੀ ਕਰਕ ਦਿਓ। ਮੈਂ ਕਰਜ਼ਾ ਛਡਿਆ।'

(੨) 'ਮਹਾਰਾਜ ਜੀ, ਮੈਂ ਆਪਣੀ ਲੜਕੀ... ਸਿੰਘ ਨੂੰ ਵਿਆਹੀ ਸੀ। ਉਹ ਹੁਣ ਮਾਸ ਸ਼ਰਾਬ ਵਰਤਣ ਲਗ ਪਿਆ ਹੈ। ਮੈਂ ਸਮਝਾਉਣ ਦੀ ਬਹੁਤ ਵਾਹ ਲਾਈ ਹੈ। ਮੇਰੀ ਧੀ ਬੜੀ ਤੰਗ ਹੈ।' ਬੀਬੀ ਹਾਜ਼ਰ ਹੋਈ। ਹਾਂ ਬਾਬਿਆ, ਮੈਨੂੰ ਜਿਵੇਂ ਹੁਕਮ ਦੇਵੇਂ ਮੈਂ ਕਰਾਂਗੀ। ਪਰ ਮੇਰਾ ਧਰਮ ਜਾਂਦਾ ਹੈ। ਮੈਨੂੰ ਤਾਂ ਚੌਕੇ ਦੀ ਭੀ ਸੁਚ ਨਾ ਰਹੀ। ਉਸ ਇਲਾਕੇ ਦੇ 'ਸੂਬੇ' ਨੂੰ ਬੀਬੀ ਤੇ ਉਸ ਦੇ ਪਿਤਾ ਦੇ ਕਥਨ ਦੀ ਸਚਾਈ ਪੁਛੀ ਗਈ। ਬੀਬੀ ਦੇ ਸਹੁਰੇ ਪਿੰਡ ਵਾਲੇ ਸੂਬੇ ਨੂੰ ਮੁੰਡੇ ਦੇ ਚਾਲ ਚਲਣ ਦੀ ਪੁਛ ਹੋਈ। ਜਦ ਬਿਆਨ ਦੀ ਸਚਾਈ ਪਰਖੀ ਗਈ। ਤਾਂ ਹੁਕਮ ਹੋ ਗਿਆ ਕਿ ਬੀਬੀ ਪੇਕੇ ਘਰ ਆ ਰਹੇ। ਜੇ ਤਿੰਨ ਮਹੀਨੇ ਵਿਚ ਉਹ ਆਪਣੇ ਆਪ ਨੂੰ ਸੁਧਾਰ ਲਵੇ ਤਾਂ ਸੰਗਤ ਵਿਚ ਆ ਕੇ ਭੁਲ ਬਖਸ਼ਾਏ ਤਾਂ ਵਾਹ ਵਾਹ ਨਹੀਂ ਤਾਂ ਬੀਬੀ ਦੀ ਹੋਰ ਸ਼ਾਦੀ ਕਰ ਦਿਓ।

ਇਹ ਮੁਕਦਮੇ ਸੁਣਦਿਆਂ ਹੀ ਮੈਨੂੰ ਪਤਾ ਲਗ ਗਿਆ ਕਿ ਨਾਮਧਾਰੀਆਂ ਵਿਚ ਪਰਦੇ, ਫਜ਼ੂਲ ਖਰਚੀ ਤੇ ਆਕੜ ਉਕਾ ਹੀ ਨਹੀਂ ਕੁਝ ਚਿਰ ਪਿਛੋਂ ਮੈਨੂੰ ਇਹ ਭੀ ਪਤਾ ਲਗਾ ਕਿ ਮਹਾਰਾਜ ਜੀ ਸਵਯੰਬਰ ਦੀ ਰਸਮ ਨੂੰ ਭੀ ਸੁਰਜੀਤ ਕਰਨ ਵਾਲੇ ਹਨ। ਬੇਨਤੀਆਂ ਵਿਚ ਵਧੇਰੇ ਇਹੀ ਮੰਗ ਸੀ ਕਿ ਸਾਡੇ ਘਰ ਪਰਸ਼ਾਦ ਛਕੋ ਤੇ ਸਾਡੇ ਪਿੰਡ ਦਰਸ਼ਨ ਦਿਓ। ਪ੍ਰੋਗਰਾਮ ਉਸ ਵਾਸਤੇ ਬਨਾਉਣ ਦੀ ਸੇਵਾ ਸੂਬਿਆਂ ਦੇ ਜ਼ੁੰਮੇ ਲਾਈ ਗਈ। ਇਸ ਦੇ ਬਾਹਦ ਚਕ੍ਰਵਰਤੀ ਜੀ ਸਾਡੀ ਜਾਣ-ਪਛਾਣ ਕਰਾਈ ਤੇ ਸਾਨੂੰ ਉਸ ਭਰੀ ਸਭਾ ਵਿਚ ਕੁਝ ਕੁਝ ਬੋਲਣ ਲਈ ਕਿਹਾ ਗਿਆ। ਕੋਈ ਗੀਤਾਂ ਬਾਬਤ ਬੋਲਿਆ ਕੋਈ ਪੰਜਾਬੀ ਬਾਬਤ ਤੇ ਕੋਈ ਕੁਝ ਬੋਲਿਆ। ਮੈਂ ਹੈਰਾਨ ਸਾਂ ਕਿ ਉਸ ਸਾਧੂ-ਸੰਗ ਨੇ ਉਸੇ ਸ਼ਾਂਤੀ ਤੇ ਸਬਰ ਨਾਲ ਸਾਡੇ ਖਿਆਲ ਭੀ ਸੁਣ ਲਏ ਜੋ ਕਈ ਹਾਲਤਾਂ ਵਿਚ ਉਨੇ ਪਵਿਤਰ ਤੇ ਸੁਚੇ ਨਹੀਂ ਸਨ। ਪਰਬੰਧ ਅਤੇ ਚੁਪ ਹੈਰਾਨੀ ਭਰੀ ਸੀ। ਦੀਵਾਨ ਸਮਾਪਤ ਹੋਇਆ।

(੩)

ਮੋਟਰ ਖਰਾਬ ਹੋ ਜਾਣ ਕਰਕੇ ਅਚਨ ਚੇਤ ਅਨੰਦਪੁਰੋਂ ਮੁੜਦੇ ਹੋਏ ਮਾ. ਤਾਰਾ ਸਿੰਘ ਜੀ, ਕਮਲਾ ਅਕਾਲੀ ਜੀ, ਤੇ ਮੁਸਾਫਿਰ ਜੀ ਰਾਤੀਂ ਅਚਨ ਚੇਤ ੧ ਵਜੇ ਉਥੇ ਆ ਪੁੱਜੇ।

ਉਨ੍ਹਾਂ ਨੂੰ ਭੀ ਪੂਰਾ ਆਰਾਮ ਦਿੱਤਾ ਗਿਆ। ਸਵੇਰ ਦੇ ਆਸਾ ਦੀ ਵਾਰ ਦੇ ਦੀਵਾਨ ਵਿਚ ਉਨ੍ਹਾਂ ਦੀਆਂ ਕਾਲੀਆਂ ਪੱਗਾਂ ਨੇ ਚਿੱਟੀਆਂ ਪੱਗਾਂ ਦੀ ਸੋਭਾ ਦੂਣੀ ਕਰ ਦਿੱਤੀ ਹੋਈ ਸੀ। ਜਿਵੇਂ ਸਵੇਰਸਾਰ ਚਿੜੀ ਦਾ ਚੂਕਣਾ ਸ਼ੇਰ ਦੀ ਚੁਪ ਨੂੰ ਵਧਾ ਦਿੰਦਾ ਹੈ। ਆਸਾ ਦੀ ਵਾਰ ਦੇ ਕੀਰਤਨ ਪਿਛੋਂ ਮਹਾਰਾਜ ਜੀ ਨੇ ਆਪ ਇਕ ਸ਼ਬਦ ਗਾਇਨ ਕੀਤਾ। ਫਿਰ ਉਨ੍ਹਾਂ ਦੇ ਬੱਚਿਆਂ ਨੇ। ਉਨ੍ਹਾਂ ਦੇ ਗਾਇਨ ਤੋਂ ਤੇ ਰਾਗੀਆਂ ਨਾਲ ਤਾਰ ਆਦਿ ਦੇਣ ਤੋਂ ਮੈਨੂੰ ਸਾਫ ਪਤਾ ਲੱਗ ਗਿਆ ਸੀ ਕਿ ਮਹਾਰਾਜ ਜੀ ਜਿਥੇ ਸ਼ਸਤ੍ਰ ਵਿਦਿਆ ਤੇ ਸ਼ਿਲਪ ਵਿਦਿਆ ਤੇ ਘੋੜੇ ਊਠਾਂ ਦੇ ਇਲਾਜ ਦੇ ਚੰਗੇ ਜਾਣੂੰ ਹਨ। ਉਥੇ ਰਾਗ ਵਿੱਦਿਆ ਆਦਿ ਕੋਮਲ ਹੁਨਰਾਂ ਦੇ ਅਥਾਹ ਸ਼ੌਕੀਨ ਹੀ ਨਹੀਂ, ਸਗੋਂ ਮਾਹਰ ਹਨ। ਦੀਵਾਨ ਵਿਚ ਹੀ ਦੋ ਅਨੰਦ ਕਾਰਜ ਹੁੰਦੇ ਡਿਠੇ। ਉਸ ਤੋਂ ਪਿਛੋਂ ਇਹ ਤਿੰਨੇ ਲੀਡਰ ਸਾਹਿਬ ਕੋਈ ਪੰਜ ਪੰਜ ਮਿੰਟ ਬੋਲੇ ਤੇ ਦੀਵਾਨ ਦੀ ਸਮਾਪਤੀ ਹੋਈ।

ਲੀਡਰਾਂ ਦੀ ਵਿਦਾਇਗੀ ਦੇ ਸਮੇਂ ਦਾ ਜ਼ਿਕਰ ਨਾ ਕਰਨਾ ਲੇਖ ਨੂੰ ਅਧੂਰਾ ਛੱਡਣ ਵਾਲੀ ਗੱਲ ਹੋਵੇਗੀ। ਇਕ ਬੈਠਕ ਵਿਚ ਉਹ ਲੀਡਰ, ਮੈਂ, ਮਹਾਰਾਜ ਜੀ ਤੇ ਚਕ੍ਰਵਰਤੀ ਜੀ ਬੈਠੇ ਸਾਂ। ਮੇਰੇ ਸਾਥੀ ਆਪਣੇ ਡੇਰੇ ਹੀ ਸਨ।

ਸੁਖ ਸਾਂਦ ਪੁੱਛੀ ਗਈ ਤੇ ਦੋਸਤਾਂ ਵਾਂਗ ਗਲਾਂ ਛਿੜ ਪਈਆਂ। ਮਹਾਰਾਜ ਜੀ ਖਿੜ ਖਿੜ ਕੇ ਹਸਦੇ ਸਨ। ਦੋਸਤਾਂ ਵਾਂਗ ਹਥ ਮਿਲਾਂਦੇ ਸਨ ਤੇ ਡਾਢੀਆਂ ਸਿਧੀਆਂ ਸਾਫ ਗੱਲਾਂ ਕਰਦੇ ਸਨ। ਉਸ ਵੇਲੇ ਮੈਂ ਤੇ ਬਾਕੀ ਸਜਨ ਭੁਲੇ ਹੋਏ ਸਨ ਕਿ ਉਹ ਕਿਸੇ "ਗੁਰੂ" ਜਾਂ "ਪੀਰ" ਜਾਂ ਪੰਜ ਲਖ ਸਿਖਾਂ ਦੇ ਲੀਡਰ ਨਾਲ ਗਲਾਂ ਕਰ ਰਹੇ ਹਨ। ਮਹਾਰਾਜ ਜੀ ਨੇ ਆਪਣੀਆਂ ਗਲਾਂ ਵਿਚ ਕਈ ਫਾਰਸੀ ਦੇ ਸ਼ਾਇਰਾਂ ਦੇ ਸ਼ੇਅਰ ਸਹਿਜ ਸੁਭਾ ਸੁਣਾ ਦਿਤੇ। ਕਈ ਹਵਾਲੇ ਦਿਤੇ ਜੋ ਲਗਭਗ ਸਭ ਲਈ ਨਵੇਂ ਸਨ। ਗਲਾਂ ਗਲਾਂ ਤੋਂ ਇਹ ਭੀ ਪਤਾ ਲਗਾ ਕਿ ਉਹ ਉਨ੍ਹਾਂ ਲੀਡਰਾਂ ਨੂੰ ਅਗੇ ਭੀ ਇਵੇਂ ਹੀ ਦੋਸਤਾਂ ਵਾਂਗ ਮਿਲਦੇ ਹਨ।

ਹੁਣ ਉਨ੍ਹਾਂ ਤਿੰਨਾਂ ਲੀਡਰਾਂ ਦੇ ਅਗੇ ੨੫) ੨੫) ਰੁਪੈ ਤੇ ਇਕ ਇਕ ਟਸਰੀ ਦਸਤਾਰ ਨਜ਼ਰ ਭੇਟਾ ਰਖੀ ਗਈ ਤੇ ਨਾਲ ਹਥ ਜੋੜੇ ਗਏ। ਉਨ੍ਹਾਂ ਬੜੀ ਮੁਸ਼ਕਲ ਨਾਲ ਰੁਪੈ ਮੋੜੇ ਤੇ ਦਸਤਾਰੇ ਪਰਵਾਨ ਕੀਤੇ। ਮਹਾਰਾਜ ਜੀ ਜੱਫੀਆਂ ਪਾ ਕੇ ਹਸ ਹਸ ਕੇ ਉਨ੍ਹਾਂ ਨੂੰ ਮਿਲੇ ਅਤੇ ਆਪ ਪੈਦਲ ਉਨ੍ਹਾਂ ਦੀ ਮੋਟਰ ਤਕ ਛਡਣ ਆਏ। ਮੋਟਰ ਤੁਰਨ ਵੇਲੇ ਫਿਰ ਫਤਹ ਬੁਲਾਈ ਅਤੇ ਲੰਗਰ ਵਿਚ ਗਏ।

ਮੇਰਾ ਜੀ ਕੀਤਾ ਕਿ ਮੈਂ ਲੰਗਰ ਦਾ ਜ਼ਿਕਰ ਕਰ ਕੇ ਹੀ ਪਾਠਕਾਂ ਤੋਂ ਛੁਟੀ ਲਵਾਂ। ਨਾਲੇ ਇਹ ਭੀ ਤਾਂ ਅਨਿਆਂ ਹੀ ਹੋਵੇਗਾ ਜੇ ਪਾਠਕਾਂ ਨੂੰ ਭੁਖਿਆਂ ਹੀ ਇਨੀਆਂ ਗਲਾਂ ਸੁਣਾ ਕੇ ਛੁਟੀ ਦਿਆਂ। ਅਸੀਂ ਲੰਗਰ ਵਿਚ ਗਏ, ਦੋ ਬਿਰਧ ਮਾਈਆਂ, ਜੋ ਮਹਾਰਾਜ ਦੀਆਂ ਮਾਤਾਵਾਂ ਅਖਵਾਉਣ ਦਾ ਮਾਣ ਰਖਦੀਆਂ ਸਨ, ਲੰਗਰ ਵਿਚ ਇਉਂ ਸੇਵਾ ਕਰ ਰਹੀਆਂ ਸਨ, ਜਿਵੇਂ ਉਨ੍ਹਾਂ ਦੇ ਜੀਵਨ ਦਾ ਇਕੋ ਇਕ ਕੰਮ ਹੀ ਇਹੋ ਹੈ। ਸਭ ਨੂੰ ਸਭ ਦੀ ਲੋੜ ਵਾਲੀ ਚੀਜ਼ ਪੁਚਾਉਣੀ ਉਨ੍ਹਾਂ ਦੇ ਜ਼ਿੰਮੇ ਹੈ। ਇਉਂ ਜਾਪਦਾ ਹੈ ਕਿ ਮਾਣ ਦੀ ਕਣੀ ਉਨ੍ਹਾਂ ਦੇ ਲਾਗੇ ਹੀ ਨਹੀਂ ਪੁਜੀ। ਲੰਗਰ ਵਿਚ ਸਾਨੂੰ ਮਿਠੇ ਚੌਲ, ਕੜਾਹ ਪ੍ਰਸ਼ਾਦ, ਦੋ ਸਬਜ਼ੀਆਂ ਤੇ ਇਕ ਦਾਲ ਤੇ ਸੋਹਣੇ ਫੁਲਕੇ ਸਣੇ ਫਲਾਂ ਦੇ ਦਿਤੇ ਗਏ ਸਨ। ਵੇਖਣ ਤੋਂ ਪਤਾ ਲਗਦਾ ਸੀ ਕਿ ਸਾਰੀ ਸੰਗਤ ਲਈ ਇਹੀ ਕੁਝ ਬਣਿਆ ਹੈ।

ਸਾਨੂੰ ਭੀ ਉਸੇ ਤਰੀਕੇ ਨਾਲ ਵਿਦਾ ਕੀਤਾ ਗਿਆ। ਪਹਿਲੀ ਮੋਟਰ ਕਾਰ ਨਾਲੋਂ ਭੀ ਵਧੀਆ ਮੋਟਰ ਕਾਰ ਸਾਨੂੰ ਸਟੇਸ਼ਨ ਤੇ ਛਡ ਗਈ.

(੫)

ਪਤਾ ਨਹੀਂ ਉਦੋਂ ਦੀ ਕੀ ਖਿੱਚ ਹੈ ਕਿ ਮੈਨੂੰ ਜਦ ਭੀ ਮੌਕਾ ਮਿਲੇ ਮੈਂ ਮਹਾਰਾਜ ਦੇ ਦਰਸ਼ਨਾਂ ਲਈ ਤੁਰ ਪੈਂਦਾ ਹਾਂ। ਮੈਂ ਨਾਮਧਾਰੀਆਂ ਤਾਂ ਨਹੀਂ ਬਣਿਆ। ਨਾ ਹੀ ਸ਼ਾਇਦ ਕਦੇ ਬਣ ਸਕਾਂ। ਪਰ ਮਹਾਰਾਜ ਦੀ ਜਾਤ ਨਾਲ ਮੈਨੂੰ ਜਾਤੀ ਪਿਆਰ ਹੈ। ਇਕ ਵੇਰ ਵਿਸਾਖੀ ਉਤੇ ਮੈਂ ਉਨ੍ਹਾਂ ਦੇ ਦਰਬਾਰ ਵਿਚ ਗਿਆ। ਪਿਆਰ ਭੇਟ ਲਈ ਮੈਂ ਲਿਖਾਰੀ ਦੀ ਇਕ ਪੁਰਾਣੀ ਫਾਈਲ ਦੀ ਸੁਨਹਿਰੀ ਜਿਲਦ ਲੈ ਗਿਆ। ਜਾ ਕੇ ਭੇਟਾ ਕੀਤੀ ਤੇ ਕਿਹਾ- "ਮਾਫ ਕਰਨਾ ਅਜ ਰਾਤੀਂ ਹੀ ਪਤਾ ਲਗਾ ਸੀ ਤੇ ਸਵੇਰੇ ਹੀ ਘਰੋਂ ਤੁਰਿਆ ਹਾਂ। ਕੋਈ ਹੋਰ ਭੇਟਾ ਲਭੀ ਨਹੀਂ। ਇਹੋ ਹੀ ਕਬੂਲ ਕਰਨੀ।" ਤਾਂ ਆਪ ਨੇ ਪਿਆਰ ਨਾਲ ਮੇਰਾ ਹਥ ਘੁਟਿਆ ਸੀ ਤੇ ਗਲਵਕੜੀ ਵਿਚ ਲੈਂਦਿਆਂ ਹੋਇਆਂ ਕਿਹਾ ਸੀ, "ਚੀਜ਼ ਭਾਵੇਂ ਕੋਈ ਹੋਵੇ, ਆਪਾਂ ਚੀਜ਼ ਤਾਂ ਨਹੀਂ ਵੇਖਣੀ, ਵੇਖਣਾ ਤਾਂ ਇਹ ਹੈ ਕਿ ਉਸ ਦੇ ਲਿਆਉਣ ਵਿੱਚ ਕਿੰਨਾਂ ਪਿਆਰ ਹੈ। ਅਮੋਲ ਜੀ, ਪਿਆਰ, ਉਹ ਤੁਸਾਂ ਮੈਨੂੰ ਦਿੱਤਾ ਹੈ। ਚਾਹੇ ਕਿਸੇ ਰੂਪ ਵਿੱਚ, ਉਹ ਸਤਕਾਰ ਯੋਗ ਹੈ।"

ਅਜ ਤਿੰਨ ਸਾਲ ਹੋ ਗਏ ਹਨ ਇਸ ਗੱਲ ਨੂੰ , ਪਰ ਇਹ ਲਫਜ਼ ਅਜੇ ਤਕ ਭੀ ਮੇਰੇ ਕੰਨਾਂ ਵਿੱਚ ਮਿੱਠੀ ਗੂੰਜ ਦੇ ਕੇ ਮੇਰੀਆਂ ਅੱਖਾਂ ਵਿੱਚ ਮਸਤੀ ਦੀ ਇਕ ਲਹਿਰ ਲੈ ਆਉਂਦੇ ਹਨ। ਮੈਂ ਚਾਹੁੰਦਾ ਹਾਂ ਕਿ ਮੈਨੂੰ ਇਹ ਲਫਜ਼ ਸਦਾ ਯਾਦ ਰਹਿਣ ਜਿਵੇਂ ਅੱਜ ਹਨ।

# ਭਾਖਿਆ ਭਾਉ ਅਪਾਰ

*—ਡਾ. ਜਤਿੰਦਰਪਾਲ ਸਿੰਘ ਜੌਲੀ*

ਫਰਵਰੀ ਅੰਕ ਵਿਚ ਪਿੰ. ਨਰਿੰਦਰ ਸਿੰਘ ਸੋਚ ਹੁਰਾਂ ਦੇ "ਕੂਕਾ ਲਹਿਰ ਦਾ ਪ੍ਰਭਾਵ" ਸਿਰਲੇਖ ਅਧੀਨ ਛਪੇ ਵਿਚਾਰ ਇਤਿਹਾਸਕ ਤੇ ਭਾਵਪੂਰਨ ਹਨ। ਇਸੇ ਬਹਾਨੇ ਉਨ੍ਹਾਂ ਵਾਸਤੇ ਮੇਰੀ ਮਾਰਫ਼ਤ ਆਇਆ "ਵਰਿਆਮ" ਦਾ ਅੰਕ ਲੈ ਕੇ ਜਦੋਂ ਮੈਂ ਉਨ੍ਹਾਂ ਕੋਲ ਪੁੱਜਾ ਤਾਂ ਉਨ੍ਹਾਂ ਦੀ ਸੋਚ ਦਾ ਸਮੁੰਦਰ ਖੌਲ ਉਠਿਆ। ਉਨ੍ਹਾਂ ਦੀ ਸਿਮਰਿਤੀ ਵਿਚੋਂ ੧੯੩੬ ਦੇ ਉਹ ਪਲ ਜਾਗ ਉੱਠੇ ਜਦੋਂ ਉਹ ਲਖਨਊ ਵਿਖੇ ਰਹਿੰਦੇ ਸਨ। ਲਖਨਊ ਦੇ ਇਤਿਹਾਸ ਵਿਚ ੧੯੩੬ ਈ. ਬੜਾ ਮਹੱਤਵਪੂਰਨ ਵਰ੍ਹਾ ਹੈ। ਇਸ ਵਰ੍ਹੇ ਪ੍ਰਗਤੀਸ਼ੀਲ ਲੇਖਕ ਸੰਘ ਦੀ ਕਾਨਫਰੰਸ ਲਖਨਊ ਵਿਖੇ ਹੀ ਆਯੋਜਿਤ ਹੋਈ ਸੀ। ਜਿਸ ਵਿਚ ਪ੍ਰਸਿੱਧ ਪ੍ਰਗਤੀਵਾਦੀ ਲੇਖਕਾਂ ਸੱਜਾਦ ਜ਼ਹੀਰ (ਉਰਦੂ), ਮੁਨਸ਼ੀ ਪ੍ਰੇਮ ਚੰਦ (ਹਿੰਦੀ) ਡਾ. ਮੁਲਖ ਰਾਜ ਅਨੰਦ (ਅੰਗ੍ਰੇਜ਼ੀ) ਅਤੇ ਪ੍ਰਿੰ. ਸੰਤ ਸਿੰਘ ਸੇਖੋਂ (ਪੰਜਾਬੀ) ਪ੍ਰਤਿਨਿਧਾਂ ਵਜੋਂ ਸ਼ਾਮਿਲ ਹੋਏ। ਜ਼ਾਹਰ ਹੈ ਕਿ ਪ੍ਰਿੰ. ਨਰਿੰਦਰ ਸਿੰਘ ਸੋਚ ਵੀ ਉਸ ਕਾਨਫਰੰਸ ਵਿਚ ਸ਼ਾਮਿਲ ਹੋਣਗੇ। ਜਿਸ ਵਿਚਾਰਧਾਰਾ ਤੋਂ ਪ੍ਰੇਰਿਤ ਹੋ ਕੇ ਉਨ੍ਹਾਂ ਨੇ ੧੯੪੨ ਵਿਚ ਗੋਰਕੀ ਦਾ ਨਾਵਲ "ਮਾਂ", "ਤਿੰਨ," ਚਾਰਲਸ ਡਿਕਨਜ਼ ਦਾ "ਟੇਲ ਆਫ਼ ਟੂ ਸਿਟੀਜ਼" (ਦੋ ਸ਼ਹਿਰਾਂ ਦੀ ਕਹਾਣੀ) ਜੋ ਨਵਯੁਗ ਪ੍ਰਕਾਸ਼ਨ ਵੱਲੋਂ ਦੁਬਾਰਾ ੨੦੦੨ ਵਿਚ ਛਾਪਿਆ ਗਿਆ) ਆਦਿ ਸੰਸਾਰ ਪ੍ਰਸਿੱਧ ਪ੍ਰਗਤੀਵਾਦੀ ਰਚਨਾਵਾਂ ਦੇ ਅਨੁਵਾਦ ਕੀਤੇ। ੧੯੩੬ ਵਿਚ ਹੀ ਲਖਨਊ ਵਿਖੇ ਹੋਏ ਕਾਂਗਰਸ ਇਜਲਾਸ ਵਿਚ ਪੰਡਿਤ ਜਵਾਹਰ ਲਾਲ ਨਹਿਰੂ ਦੀ ਨੇੜਤਾ ਮਾਨਣ ਦਾ ਅਵਸਰ ਮਿਲਿਆ। ੧੯੪੪ ਵਿਚ ਛਪੀ ਪ੍ਰਿੰ. ਸੋਚ ਦੀ ਕਿਤਾਬ "ਨਹਿਰੂ ਪਰਿਵਾਰ" ਵਿਚੋਂ ਪਤਾ ਲੱਗਦਾ ਹੈ ਕਿ ਇੰਦਰਾ ਤੋਂ ਪਹਿਲਾਂ ਪੰ. ਨਹਿਰੂ ਦੇ ਘਰ ਇਕ ਪੁੱਤਰ ਵੀ ਪੈਦਾ ਹੋਇਆ ਜੋ ਇਸ ਦੁਨੀਆਂ 'ਤੇ ਕੁਝ... ਜੀਵਿਆ।

ਪ੍ਰਿੰ. ਸੋਚ ਦੇ ਵੱਡੇ ਬੇਟੇ ਡਾ. ਹਰਭਜਨ ਸਿੰਘ ਸੋਚ (ਸਾਬਕਾ ਵਾਈਸ ਚਾਂਸਲਰ, ਗੁਰੂ ਨਾਨਕ ਦੇਵ ਯੂਨੀਵਰਸਿਟੀ) ਦਾ ਜਨਮ ਲਖਨਊ ਵਿਖੇ ਹੀ ਹੋਇਆ ਜਿਥੇ ਉਸ ਨੂੰ ਪੰਡਿਤ ਨਹਿਰੂ ਦੀ ਗੋਦ ਵਿਚ ਖੇਡਣ ਤੋਂ ਇਲਾਵਾ ਸਤਿਗੁਰੂ ਪ੍ਰਤਾਪ ਸਿੰਘ ਹੁਰਾਂ ਦੀ ਅਸੀਸ ਪ੍ਰਾਪਤ ਕਰਨ ਦਾ ਸੁਭਾਗ ਮਿਲਿਆ।

ਪ੍ਰਿੰ. ਨਰਿੰਦਰ ਸਿੰਘ ਸੋਚ ਦਾ ਜਨਮ ੧੯੧੩ ਵਿਚ ਪਿੰਡ ਮਰ੍ਹਾਣਾ (ਜ਼ਿਲ੍ਹਾ ਅੰਮ੍ਰਿਤਸਰ) ਵਿਖੇ ਹੋਇਆ ਸੀ। ਜਿਸ ਪਿੰਡ ਦਾ ਕੂਕਾ ਅੜਬੰਗ ਸਿੰਘ, ਉਨ੍ਹਾਂ ਇਤਿਹਾਸਕ ਸ਼ਹੀਦਾਂ ਵਿਚੋਂ ਇਕ ਸੀ, ਜਿਨ੍ਹਾਂ ਨੇ ਅੰਮ੍ਰਿਤਸਰ ਵਿਖੇ ਬੁੱਚੜਾਂ ਨੂੰ ਮਾਰ ਕੇ ਹਰਿਮੰਦਰ ਸਾਹਿਬ ਦੀ ਪਾਵਨਤਾ ਬਹਾਲ ਕਰਨ ਲਈ ਕੁਰਬਾਨੀ ਦਿੱਤੀ ਤੇ ਅੰਗਰੇਜ਼ਾਂ ਵੱਲੋਂ ਤੋਪਾਂ ਨਾਲ ਉਡਾਏ ਗਏ। ਇਸੇ ਲਈ ਸੋਚ ਸਾਹਿਬ ਕਹਿੰਦੇ ਹਨ ਕਿ "ਨਾਮਧਾਰੀਆਂ ਨਾਲ ਮੇਰੇ ਸੰਸਕਾਰ ਬਹੁਤ ਪੁਰਾਣੇ ਹਨ।" ੯੩ ਵਰ੍ਹੇ ਦੀ ਅਉਧ ਹੰਢਾ ਚੁੱਕੇ ਪ੍ਰਿੰ. ਸੋਚ ਪੂਰੀ ਸਦੀ ਦਾ ਜੀਉਂਦਾ ਜਾਗਦਾ, ਸਜੱਗ ਇਤਿਹਾਸ ਹਨ। ਉਨ੍ਹਾਂ ਦੀ ਯਾਦਾਸ਼ਤ ਅੱਜ ਵੀ ਬੇਹੱਦ ਨਰੋਈ ਹੈ। ਅੰਤਾਂ ਦੇ ਕਮਜ਼ੋਰ ਸਰੀਰ ਵਿਚ ਏਨੀ ਬਲਵਾਨ ਆਤਮਾ ਡੱਕੀ ਪਈ ਹੈ ਕਿ ਕਿਸੇ ਵੀ ਕਿਸਮ ਦਾ ਪ੍ਰਸੰਗ ਹੋਵੇ, ਉਨ੍ਹਾਂ ਅੰਦਰੋ ਇਤਿਹਾਸ ਆਪ-ਮੁਹਾਰੇ ਵਹਿਣ ਲੱਗ ਪੈਂਦਾ ਹੈ। ਉਨ੍ਹਾਂ ਦਾ ਜੀਅ ਕਰਦਾ ਹੈ ਕਿ ਕੋਈ ਉਨ੍ਹਾਂ ਕੋਲ ਬੈਠਾ ਲਿਖੀ ਜਾਵੇ ਤੇ ਉਹ ਘੰਟਿਆਂ ਬੱਧੀ ਆਪਣੀਆਂ ਯਾਦਾਂ ਦੀ ਪਟਾਰੀ ਫਰੋਲਦੇ ਰਹਿਣ।

ਉਨ੍ਹਾਂ ਦੱਸਿਆ ਕਿ ਲਖਨਊ ਵਿਖੇ ਸਤਿਗੁਰ ਪ੍ਰਤਾਪ ਸਿੰਘ ਹੁਰਾਂ ਇਕ ਨਾਮਧਾਰੀ ਸੰਗਤ ਦੇ ਇਕੱਠ ਵਿਚ ਉਨ੍ਹਾਂ ਨੂੰ ਮੰਚ ਉੱਤੇ ਆਪਣੇ ਪਾਸ ਬਿਠਾ ਲਿਆ। ਬਾਅਦ ਵਿਚ ਉਨ੍ਹਾਂ ਦੇ ਜਾਣੂੰ ਨਾਮਧਾਰੀ ਸਿੰਘਾਂ ਨੇ ਪੁੱਛਿਆ ਕਿ ਸਤਿਗੁਰਾਂ ਤੁਹਾਨੂੰ ਆਪਣੇ ਨਾਲ ਕਿਵੇਂ ਬਿਠਾ ਲਿਆ ਤਾਂ ਪ੍ਰਿੰ. ਸੋਚ ਦਾ ਜੁਆਬ ਬੜਾ ਨਿੱਗਰ ਸੀ ਕਿ ਮੇਰੀ ਕੀ ਔਕਾਤ ਕਿ ਮੈਂ ਉਨ੍ਹਾਂ ਦੇ ਬਰਾਬਰ ਬਹਿ ਸਕਾਂ। ਉਨ੍ਹਾਂ ਨੇ ਮੈਨੂੰ ਨਹੀਂ ਗੁਰੂ ਗ੍ਰੰਥ ਸਾਹਿਬ ਦੇ ਗ੍ਰੰਥੀ ਨੂੰ ਆਪਣੇ ਕੋਲ ਬਿਠਾਇਆ ਸੀ। ਇਹ ਮੇਰਾ ਨਹੀਂ ਗੁਰੂ ਗ੍ਰੰਥ ਦੇ ਗ੍ਰੰਥੀ ਦਾ ਸਨਮਾਨ ਸੀ। ਇਹ ਵੀ ਬੜਾ ਇਤਿਹਾਸਕ ਤੱਥ ਹੈ ਕਿ ਪ੍ਰਿੰ. ਸੋਚ ੧੯੩੧ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਵਿਚ ਗ੍ਰੰਥੀ ਵਜੋਂ ਨਿਯੁਕਤ ਹੋਏ ਸਨ। ੧੯੩੩ ਵਿਚ ਪਹਿਲੇ ਪੰਥਕ ਅਖ਼ਬਾਰ ਰੋਜ਼ਾਨਾ ਵਰਤਮਾਨ ਦੇ ਫਾਊਂਡਰ ਐਡੀਟਰ ਵਜੋਂ ਪੱਤਰਕਾਰੀ ਦੇ ਖੇਤਰ ਵਿਚ ਉਨ੍ਹਾਂ ਦਾ ਇਤਿਹਾਸਕ ਯੋਗਦਾਨ ਹੈ। ਮਾਸਟਰ ਤਾਰਾ ਸਿੰਘ ਤੇ ਸੰਤ ਫਤਹਿ ਸਿੰਘ ਦੇ ਨਿਕਟਵਰਤੀ ਰਹੇ ਸੋਚ ਨੇ "ਗੁਰਮਤਿ ਪ੍ਰਕਾਸ਼" ਦੀ ਸੰਪਾਦਨਾ ਵੀ ਲੰਮਾ ਅਰਸਾ ਕੀਤੀ। ਗੁਰੂ ਨਾਨਕ ਦੇਵ ਜੀ ਦੇ ੫੦੦ ਸਾਲਾ ਪ੍ਰਕਾਸ਼ ਪੁਰਬ ਦੀ ਜ਼ਿੰਮੇਵਾਰੀ ਪ੍ਰਮੁੱਖ ਰੂਪ ਵਿਚ ਸ਼੍ਰੋਮਣੀ ਕਮੇਟੀ ਵੱਲੋਂ ਉਨ੍ਹਾਂ ਨੂੰ ਹੀ ਸੌਂਪੀ ਗਈ ਸੀ। ਬਤੌਰ ਸ਼ਤਾਬਦੀ ਕਮੇਟੀ ਇੰਚਾਰਜ, ਉਨ੍ਹਾਂ ਨੇ

ਵੱਖ-ਵੱਖ ਥਾਵਾਂ ਤੇ ਅਨੇਕਾਂ ਮੀਟਿੰਗਾਂ ਆਯੋਜਿਤ ਕੀਤੀਆਂ। ਸਿਰਸਾ ਵਿਖੇ ਵੱਖ-ਵੱਖ ਸੰਸਥਾਵਾਂ ਦੀ ਇਕੱਤਰਤਾ ਰੱਖੀ ਗਈ, ਜੋ ਸਤਿਗੁਰੂ ਜਗਜੀਤ ਸਿੰਘ ਜੀ ਦੀ ਪ੍ਰਧਾਨਗੀ ਹੇਠ ਹੋਈ। ਮੀਟਿੰਗ ਪਿਛੋਂ ਸਤਿਗੁਰੂ ਜੀ ਪ੍ਰਿੰ. ਸੋਚ ਨੂੰ ਆਪਣੇ ਨਾਲ ਹੀ ਭੈਣੀ ਸਾਹਿਬ ਲੈ ਆਏ ਕਿ ਚਲੋ ਤੁਹਾਨੂੰ ਗਾਵਾਂ ਵਿਖਾਈਏ, ਜਿਨ੍ਹਾਂ ਦੇ ਹਵਾਨੇ ਅੱਠੇ ਪਹਿਰ ਹੀ ਦੁੱਧ ਨਾਲ ਭਰੇ, ਆਪ ਮੁਹਾਰੇ ਚੋਂਦੇ ਰਹਿੰਦੇ ਨੇ।

ਲਖਨਊ ਵਿਖੇ ਨਾਮਧਾਰੀ ਸੰਗਤ ਨਾਲ ਉਨ੍ਹਾਂ ਦਾ ਏਨਾ ਮੇਲ ਜੋਲ ਸੀ ਕਿ ਉਹ ਗੁਰਬਾਣੀ ਦੀ ਸੰਥਿਆ ਵੀ ਕਰਵਾਇਆ ਕਰਦੇ ਸਨ। ਇਕ ਵਾਰ ਉਨ੍ਹਾਂ ਪਾਸੋਂ ਜਪੁਜੀ ਸਾਹਿਬ ਦੇ ਅਰਥ ਸ੍ਰਵਣ ਕਰਦਿਆਂ ਸੰਤ ਹਜ਼ੂਰ ਸਿੰਘ ਭੂਰੀ ਵਾਲਿਆਂ ਦੀ ਸੁਰਤ ਇਸ ਸਤਰ ਦੇ ਅਰਥ ਸੁਣਦਿਆਂ ਜੁੜ ਗਈ ਕਿ—

ਭਾਖਿਆ ਭਾਉ ਅਪਾਰ॥

ਪ੍ਰਿੰ. ਸੋਚ ਨੇ ਦੱਸਿਆ ਕਿ ਅਕਾਲ ਪੁਰਖ ਦੀ ਭਾਖਾ (ਭਾਸ਼ਾ) ਤਾਂ ਸੁਧਾ ਪ੍ਰੇਮ ਹੈ, ਅਮੁੱਕ ਭਾਉ, ਜਿਸਦਾ ਪਾਰਾਵਾਰ ਨਹੀਂ ਪਾਇਆ ਜਾ ਸਕਦਾ। ਇਸ ਰਮਜ਼ ਪਾ ਲੈਣਾ ਹੀ, ਅਕਾਲ ਪੁਰਖ ਦੀ ਭਾਸ਼ਾ ਨੂੰ ਸਮਝਣਾ ਹੈ । ਭਾਖਿਆ ਭਾਉ ਅਪਾਰ ਤੇ ਬਸ ਬਿਰਤੀ ਜੁੜ ਗਈ ਸੰਤਾਂ ਦੀ, ਲੱਗੀਆਂ ਅਗਮ ਨਿਗਮ ਦੀਆਂ ਬਾਤਾਂ ਹੋਣ। ਇਹ ਸੰਤ ਹਜ਼ੂਰਾ ਸਿੰਘ ਸੋਚ ਪਰਿਵਾਰ ਦੇ ਏਨੇ ਨਿਕਟਵਰਤੀ ਹੋਏ ਕਿ ੧੯੩੬ ਵਿਚ ਹੀ ਲਖਨਊ ਕਿਆਮ ਦੌਰਾਨ ਪ੍ਰਿੰ. ਸੋਚ ਦਾ ਬੇਟਾ ਰਜਿੰਦਰ ਸਿੰਘ ਪੂਰਾ ਹੋ ਗਿਆ ਜੋ ਉਦੋਂ ਡੇਢ ਵਰ੍ਹੇ ਦਾ ਸੀ। ਉਸ ਨੂੰ ਗੋਦੀ ਵਿਚ ਚੁੱਕ ਕੇ ਸ਼ਮਸ਼ਾਨ ਘਾਟ ਤਕ ਖੁਦ ਸੰਤ ਹਜ਼ੂਰਾ ਸਿੰਘ ਲੈ ਕੇ ਗਏ ਤੇ ਕਿਹਾ ਇਹ ਇਕ ਦਰਵੇਸ਼ ਰੂਹ ਸੀ। ਪ੍ਰਿੰ- ਸੋਚ ਨੂੰ ਯਾਦ ਹੈ ਕਿ ਲਖਨਊ ਦੇ ਅਸੈਂਬਲੀ ਹਾਲ ਦਾ ਨਕਸ਼ਾ ਇਕ ਸਿੱਖ ਆਰਕੀਟੈਕਟ ਸ. ਸ਼ਿੰਗਾਰਾ ਸਿੰਘ ਨੇ ਬਣਾਇਆ ਸੀ, ਜਿਸਦੇ ਨਾ ਦੀ ਸ਼ਿੰਗਾਰਾ ਸਿੰਘ ਕਾਲੋਨੀ ਅਜੇ ਵੀ ਲਖਨਊ ਵਿਚ ਮੌਜੂਦ ਹੈ। ਤੇ ਇਹ ਵੀ ਯਾਦ ਹੈ ਕਿ ਸਤਿਗੁਰ ਪ੍ਰਤਾਪ ਸਿੰਘ ਹੁਰਾਂ ਕੋਲ ਇਕ ਘੜੀ ਹੁੰਦੀ ਸੀ ਜੋ ਰਾਗ ਤੇ ਤਾਲ ਨਾਲ ਲੈਅ ਬੱਧ ਸੀ। ਇਹ ਉਨ੍ਹਾਂ ਦੀ ਸੰਗੀਤ ਪ੍ਰਤੀ ਪ੍ਰੇਮ ਦੀ ਸੂਚਕ ਸੀ। ਸਤਿਗੁਰਾਂ ਦੀ ਸੰਗਤ ਵਿਚ ਬਿਤਾਏ ਸੰਗੀਤ- ਮਈ ਪਲ ਉਨ੍ਹਾਂ ਦੀ ਸਿਮਰਿਤੀ ਦਾ ਵਿਸ਼ੇਸ਼ ਹਿੱਸਾ ਹਨ। ਤੇ ਹੋਰ ਵੀ ਕਿੰਨਾ ਕੁਝ ਜਿਹੜੇ ਗਾਹੇ-ਬਗਾਹੇ ਉਹ ਆਪਣੇ ਮਿਲਣ ਵਾਲਿਆਂ ਨਾਲ ਸਾਂਝਾ ਕਰਨ ਦੀ ਖੁਸ਼ੀ ਲੈਂਦੇ ਹਨ। ਪਰ ਅਫ਼ਸੋਸ ਕਿ ਅੱਜ ਕਿਸੇ ਕੋਲ ਵੀ ਏਨੀ ਫ਼ੁਰਸਤ ਨਹੀਂ ਕਿ ਉਨ੍ਹਾਂ ਦੀਆਂ ਇਤਿਹਾਸਕ ਯਾਦਾਂ ਨੂੰ ਕਲਮਬੱਧ ਕਰ ਸਕੇ।

ਕਾਸ਼! ਕੋਈ ਸੰਸਥਾ ਉੱਦਮ ਕਰ ਕੇ ਉਨ੍ਹਾਂ ਦੇ ਸਿਰਹਾਣੇ ਕੋਈ ਕੰਪਿਊਟਰ ਐਕਸਪਰਟ ਬਿਠਾ ਦੇਵੇ ਜਿਹੜਾ ਉਨ੍ਹਾਂ ਦੀ ਸਿਮਰਤੀ ਹੂ-ਬ-ਹੂ ਸਾਂਭ ਸਕੇ। ਉਨ੍ਹਾਂ ਕੋਲ ਖ਼ਜ਼ਾਨਾ ਬੇਅੰਤ ਹੈ ਤੇ ਸਮਾਂ ਸੀਮਿਤ। ਜਿਸ ਵੀ ਵਿਸ਼ੇ ਤੇ ਗੱਲ ਛੇੜੀ ਜਾਵੇ, ਉਹਨਾਂ ਕੋਲੋਂ ਦੁਰਲੱਭ ਵਿਚਾਰ ਹੀ ਪ੍ਰਾਪਤ ਹੁੰਦੇ ਹਨ। ਗੁਰਬਾਣੀ ਦੇ ਦਾਰਸ਼ਨਿਕ ਪਹਿਲੂ ਤੋਂ ਲੈ ਕੇ ਧਰਮ ਦੇ ਇਤਿਹਾਸਕ ਤੇ ਵਿਚਾਰਧਾਰਾਈ ਪਹਿਲੂਆਂ ਨੂੰ ਵਿਚਾਰਦਿਆਂ ਸੇਵਾ ਤੇ ਸਿਮਰਨ ਦੀਆਂ ਰਮਜ਼ਾਂ ਖੋਲ੍ਹਦਿਆਂ ਉਨ੍ਹਾਂ ਦੀ ਅਵਸਥਾ ਵੀ ਭਾਖਿਆ ਭਾਉ ਅਪਾਰ' ਵਾਲੀ ਹੀ ਹੁੰਦੀ ਹੈ।

## ਨਵਰਾਹੀ ਘੁਗਿਆਣਵੀ ਸਨਮਾਨਿਤ

ਪਿਛਲੇ ਦਿਨੀਂ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਦੇ ਸਹਿਯੋਗ ਨਾਲ, ਮਾਲਵਾ ਰਿਸਰਚ ਸੈਂਟਰ ਪਟਿਆਲਾ ਵੱਲੋਂ ਪ੍ਰਸਿੱਧ ਕਵੀ ਪ੍ਰਿੰ. ਨਵਰਾਹੀ ਘੁਗਿਆਣਵੀ ਨੂੰ 'ਸਰਵ ਸ੍ਰੇਸ਼ਟ ਸਾਹਿਤਕਾਰ ਪੁਰਸਕਾਰ' ਨਾਲ ਸਨਮਾਨਿਆ ਗਿਆ। ਇਸ ਸਬੰਧ ਵਿਚ ਮਾਲਵਾ ਰਿਸਰਚ ਸੈਂਟਰ ਪਟਿਆਲਾ ਵੱਲੋਂ ਭਾਸ਼ਾ ਭਵਨ ਪਟਿਆਲਾ ਵਿਖੇ ਇਕ ਸ਼ਾਨਦਾਰ ਸਮਾਗਮ ਕੀਤਾ ਗਿਆ, ਜਿਸ ਦੇ ਮੁੱਖ ਮਹਿਮਾਨ ਹਰਕੇਸ਼ ਸਿੰਘ ਸਿੱਧੂ ਪੀ. ਸੀ.ਐੱਸ. ਐਡੀਸ਼ਨਲ ਸਕੱਤਰ ਉਚੇਰੀ ਸਿੱਖਿਆ ਤੇ ਭਾਸ਼ਾ, ਪੰਜਾਬ ਸਨ। ਸਮਾਗਮ ਦੀ ਪ੍ਰਧਾਨਗੀ ਡਾ. ਮੋਹਨ ਰਾਮ ਬੰਗਾ, ਡਾਇਰੈਕਟਰ ਭਾਸ਼ਾ ਵਿਭਾਗ ਪੰਜਾਬ ਨੇ ਕੀਤੀ। ਸਮਾਗਮ ਦੇ ਮੁੱਖ ਬੁਲਾਰੇ ਡਾ. ਤੇਜਵੰਤ ਮਾਨ, ਜਨਰਲ ਸਕੱਤਰ ਕੇਂਦਰੀ ਪੰਜਾਬੀ ਲੇਖਕ ਸਭਾ (ਸੇਖੋਂ) ਸਨ। ਮੰਚ ਸੰਚਾਲਕ ਦੇ ਫ਼ਰਜ਼ ਡਾ. ਭਗਵੰਤ ਸਿੰਘ ਨੇ ਬਾਖੂਬੀ ਨਿਭਾਏ। ਸ. ਕਿਰਪਾਲ ਸਿੰਘ ਪੰਨੂ ਨੂੰ 'ਸ਼ਮਸ਼ੀਰ-ਏ-ਪੰਜਾਬ 'ਖਿਤਾਬ ਨਾਲ ਸਨਮਾਨਿਆ ਗਿਆ। ਪ੍ਰੋ. ਸ਼ੇਰ ਸਿੰਘ ਕੰਵਲ ਦੀ ਪੁਸਤਕ 'ਕਾਸ਼ਨੀ ਦੇ ਫੁੱਲ' ਨੂੰ 'ਸਰਵੋਤਮ ਪੁਸਤਕ ਪੁਰਸਕਾਰ' ਦਿੱਤਾ ਗਿਆ। ਭੀਮ ਸੈਨ ਮੋਦਗਿਲ ਦੀ ਪੁਸਤਕ 'ਕੀ ਐ ਜੱਗ ਵਿਚ ਤੇਰਾ' ਰਲੀਜ਼ ਕੀਤੀ ਗਈ। ਫ਼ਕੀਰ ਈਸ਼ਵਰਦਾਸ ਸ਼ਾਹ ਗੁਲਾਮ ਅਲਮਸਤ ਨੇ ਸੁਲਝੇ ਵਿਚਾਰ ਪੇਸ਼ ਕੀਤੇ। ਹਰਬੰਸ ਸਿੰਘ ਢਿਲੋਂ ਵੱਲੋਂ ਚਿਤਰ ਪ੍ਰਦਰਸ਼ਨੀ ਲਗਾਈ ਗਈ ਤੇ ਪ੍ਰੋ. ਮਨਜੀਤ ਕੌਰ ਨੇ ਸੂਫੀਆਨਾ ਕਲਾਮ ਪੇਸ਼ ਕੀਤਾ। ਡਾ. ਸਿੱਧੂ, ਡਾ. ਮਾਨ ਤੇ ਡਾ. ਬੰਗਾ ਸਾਹਿਬ ਨੇ ਸਾਹਿਤ ਤੇ ਸਭਿਆਚਾਰ ਨਾਲ ਜੁੜੀਆਂ ਸਮੱਸਿਆਵਾਂ ਉੱਪਰ ਭਾਵਪੂਰਨ ਟਿੱਪਣੀਆਂ ਕੀਤੀਆਂ। ਦੂਰ-ਦੂਰ ਤੋਂ ਭਾਰੀ ਗਿਣਤੀ ਵਿੱਚ ਲੇਖਕ ਤੇ ਬੁਧੀਜੀਵੀ ਪਹੁੰਚੇ ਹੋਏ ਸਨ। ਨਿਰਸੰਦੇਹ ਇਹ ਇੱਕ ਸਫ਼ਲ ਸਮਾਗਮ ਸੀ।

*ਲਾਲ ਸਿੰਘ ਕਲਸੀ*
*ਜਨਰਲ ਸਕੱਤਰ*
*ਪੰਜਾਬੀ ਸਾਹਿਤ ਸਭਾ ਫ਼ਰੀਦਕੋਟ (ਰਜਿ.)*

ਲਲਿਤ ਨਿਬੰਧ

# ਜੀਵਨ-ਜੋਤੀ ਹੋਵੇ ਲਟ-ਲਟ ਬਲਦੀ

—ਮਹਿਮਾ ਸਿੰਘ ਹਲਵਾਰਵੀ

ਉਹ ਲੋਕ ਅਕੇਵੇਂ ਤੋਂ ਕਿਵੇਂ ਬਚ ਸਕਦੇ ਹਨ ਜੋ ਸੋਚਣਾ ਹੀ ਸਹੀ ਅਰਥਾਂ ਵਿਚ ਬੰਦ ਕਰ ਦਿੰਦੇ ਹਨ ਅਤੇ ਵਕਤ ਦੀ ਕਦਰ ਨਹੀਂ ਕਰਦੇ। ਦਰਅਸਲ ਸਾਡੀ ਇਹ ਜ਼ਿੰਦਗੀ ਛੋਟੀ ਜਿਹੀ ਹੈ ਤੇ ਵਕਤ ਉਡਿਆ ਜਾ ਰਿਹਾ ਹੈ। ਮੈਂ ਜਦੋਂ ਇਕੱਲਾ ਹੁੰਦਾ ਹਾਂ ਉਦੋਂ ਵੀ ਇਕੱਲਤਾ ਮਹਿਸੂਸ ਨਹੀਂ ਕਰਦਾ। ਮੈਂ ਸਵੇਰੇ ਉਠ ਕੇ ਪਹਿਲਾਂ ਵਰਜਸ਼ ਕਰਦਾ ਹਾਂ ਜਿਹੜੀ ਦਿਨ ਭਰ ਲਈ ਮੈਨੂੰ ਕਾਇਮ ਕਰ ਦਿੰਦੀ ਹੈ। ਸਿਰਫ ਉਹ ਲੋਕ ਹੀ ਅਕੇਵੇਂ ਦਾ ਸ਼ਿਕਾਰ ਹੁੰਦੇ ਹਨ ਜੋ ਆਪਣੇ ਆਲੇ-ਦੁਆਲੇ ਛਾਈ ਹੋਈ ਸੁੰਦਰਤਾ ਨੂੰ ਵੇਖਣੋਂ ਅਸਮਰਥ ਹਨ ਜਾਂ ਇਸ ਸ੍ਰਿਸ਼ਟੀ ਵਿਚ, ਸਾਡੀ ਹੋਂਦ ਵਿਚ, ਧੜਕਦੀ ਰੂਹ ਨੂੰ ਮਹਿਸੂਸ ਨਹੀਂ ਕਰਦੇ।

ਅਕੇਵੇਂ ਤੋਂ ਬਚਣ ਲਈ ਫੁਰਤੀਲੇ ਅਤੇ ਸਰਗਰਮ ਰਹਿਣਾ ਹੀ ਜ਼ਰੂਰੀ ਹੈ। ਅਸੀਂ ਆਪਣੇ ਆਪ ਨੂੰ ਰੁੱਝੇ ਰੱਖਣ ਲਈ ਸਮਾਜ ਭਲਾਈ ਦੇ ਬਹੁਤ ਸਾਰੇ ਕੰਮਾਂ ਵਿਚ ਹਿੱਸਾ ਲੈ ਸਕਦੇ ਹਾਂ। ਕੁਝ ਚੰਗਾ ਲਿਖ ਅਤੇ ਕੁਝ ਚੰਗਾ ਪੜ੍ਹ ਸਕਦੇ ਹਾਂ। ਮੀਟਿੰਗਾਂ ਵਿਚ ਜਾ ਸਕਦੇ ਹਾਂ। ਕਿਸੇ ਲੋੜਵੰਦ ਦੀ ਬਾਂਹ ਫੜ੍ਹ ਸਕਦੇ ਹਾਂ। ਧਿਆਨ ਅਤੇ ਸਿਮਰਨ ਕਰ ਸਕਦੇ ਹਾਂ। ਸਾਡੇ ਲਈ ਜ਼ਿੰਦਗੀ ਵਿਚ ਕੰਮ ਕਰਨ ਲਈ ਏਨੇ ਖੇਤਰ ਹਨ ਕਿ ਅਕੇਵੇਂ ਲਈ ਥਾਂ ਹੀ ਕਿੱਥੇ ਬਚਦੀ ਹੈ। ਮੈਂ ਜ਼ਿਆਦਾ ਸਮਾਂ ਘਰ ਵਿਚ ਹੀ ਰਹਿੰਦਾ ਹਾਂ ਪਰ ਅਕੇਵਾਂ ਮੰਨਣੋਂ ਨਾਬਰ ਹਾਂ।

ਮਨੁੱਖ ਦੇ ਆਰੰਭ ਉਹਦੇ ਮਨੋਰਥ ਅਤੇ ਉਹਦੀ ਪੂਰਤੀ ਬਾਰੇ ਸੋਚਣਾ ਇਕ ਦਿਲਚਸਪ ਪਹਿਲੂ ਹੈ। ਮਨੁੱਖ ਜਾਤੀ ਦੀ ਸਾਂਝੀ ਸਿਆਣਪ ਅਤੇ ਚਿੰਤਨ ਵਿਚ ਜੇ ਅਸੀਂ ਕੋਈ ਤੁਛ ਜਿਹਾ ਹਿੱਸਾ ਵੀ ਪਾ ਸਕੀਏ ਤਾਂ ਇਹ ਕਿਸੇ ਦੀ ਵੀ ਜ਼ਿੰਦਗੀ ਦੀ ਇਕ ਵੱਡੀ ਤਸੱਲੀ ਹੋ ਸਕਦੀ ਹੈ। ਮਨੁੱਖ ਜੀਵਨ ਭਰ ਪੜ੍ਹਦਾ, ਲਿਖਦਾ, ਸਿੱਖਦਾ ਅਤੇ ਵਿਕਾਸ ਕਰਦਾ ਰਹਿੰਦਾ ਹੈ ਅਤੇ ਮਨੁੱਖੀ ਚਿੰਤਨ ਤੋਂ ਪਾਰ ਵੀ, ਉਸਦੀ ਹਰ ਖੇਤਰ ਵਿਚਲੀ ਸੋਚ ਤੋਂ ਪਾਰ ਵੀ, ਨਵੇਂ ਦਿੱਸਦੇ ਹਨ ਅਤੇ ਸੱਚ ਤੇ ਹਕੀਕਤ ਦੇ ਵਿਸ਼ਾਲ ਪਸਾਰਾਂ ਤੇ ਵਿਸਤਾਰਾਂ ਨੂੰ ਚਿਤਵਣਾ, ਆਪੇ ਦੀ ਭਾਲ ਕਰਨਾ ਅਸਲੋਂ ਹੀ ਇਕ ਵਿਲੱਖਣ ਅਨੁਭਵ ਹੋ ਸਕਦਾ ਹੈ।

ਮਨੁੱਖ ਜੰਮਦਾ ਹੈ। ਸਕੂਲ ਜਾਂਦਾ ਹੈ। ਯੂਨੀਵਰਸਿਟੀ 'ਚ ਪੜ੍ਹਦਾ ਹੈ। ਧਨ ਕਮਾਉਂਦਾ ਹੈ। ਵਿਆਹ ਕਰਵਾਉਂਦਾ ਹੈ। ਉਸ ਦੇ ਬੱਚੇ ਹੁੰਦੇ ਹਨ। ਆਖਰ ਉਹ ਬੁੱਢਾ ਹੁੰਦਾ ਹੈ। ਪਰ ਕੋਈ ਟਾਵਾਂ ਟਾਵਾਂ ਹੀ ਇਸ ਪ੍ਰਸ਼ਨ ਨਾਲ ਜੂਝਦਾ ਹੈ ਕਿ: ਮੈਂ ਕੌਣ ਹਾਂ ? ਕਿੱਥੇ ਹਾਂ ? ਕਿਥੇ ਜਾਣਾ ਹੈ ? ਜੀਵਨ ਦਾ ਅੰਤਮ ਮਨੋਰਥ ਕੀ ਹੈ ? ਮੇਰੇ ਖ਼ਿਆਲ ਵਿਚ ਤਾਂ ਅਸਲੀ ਜੀਵਨ ਦਾ ਆਰੰਭ ਉਥੋਂ ਹੁੰਦਾ ਹੈ ਜਿਥੇ ਖ਼ੁਦ ਫਰੇਬੀ ਅਤੇ ਘੁਮੰਡ ਦਾ ਭੋਗ ਪੈਂਦਾ ਹੈ। ਜੀਵਨ ਦਾ ਉਦੇਸ਼ ਅਤੇ ਟੀਚਾ, ਧਨ ਕਮਾਉਣਾ, ਨਾ ਕਮਾਉਣਾ ਅਤੇ ਸੰਪਤੀ ਜੋੜਨਾ ਹੀ ਨਹੀਂ ਹੋ ਸਕਦਾ। ਇਨ੍ਹਾਂ ਗੱਲਾਂ ਵਿਚੋਂ ਆਖਰ ਅਕੇਵਾਂ ਪੈਦਾ ਹੋ ਕੇ ਰਹਿੰਦਾ ਹੈ। ਮਨੁੱਖ ਦਾ ਉਦੇਸ਼ ਇਨ੍ਹਾਂ ਗੱਲਾਂ ਤੋਂ ਕਿਤੇ ਅੱਗੇ ਜਾ ਕੇ ਸਮੁੱਚੇ ਜਗਤ ਨਾਲ ਹੀ ਇਕ ਭਾਈਚਾਰਕ ਸਾਂਝ ਮਹਿਸੂਸ ਕਰ ਕੇ ਮਨੁੱਖਤਾ ਦੀ ਸੇਵਾ ਕਰਨ ਵਿਚ ਹੈ। ਬਰਨਾਰਡ ਸ਼ਾਅ ਨੇ ਆਖਿਆ ਹੈ: ਜਿਹੜੇ ਲੋਕ ਸਾਊਪੁਣੇ ਨਾਲ ਜੀਵਨ ਬਸਰ ਕਰਦੇ ਹਨ। ਉਹ ਜ਼ਿਆਦਾਤਰ ਸਮਾਜ ਵਿਚ ਭਾਵੇਂ ਅਣਜਾਣੇ ਹੀ ਕਿਉਂ ਨਾ ਰਹਿਣ ਪਰ ਉਨ੍ਹਾਂ ਨੂੰ ਇਸ ਗੱਲ ਦਾ ਭੈਅ ਨਹੀਂ ਹੋਣਾ ਚਾਹੀਦਾ ਕਿ ਉਨ੍ਹਾਂ ਜੀਵਨ ਅਕਾਰਥ ਗੁਆਇਆ ਹੈ। ਉਨ੍ਹਾਂ ਦੇ ਜੀਵਨ ਵਿਚ ਇਕ ਅਜਿਹੀ ਰੋਸ਼ਨੀ ਹੁੰਦੀ ਹੈ ਜਿਹੜੀ ਉਨ੍ਹਾਂ ਦੇ ਮਿੱਤਰਾਂ ਗੁਆਂਢੀਆਂ ਅਤੇ ਕਈ ਹੋਰ ਲੋਕਾਂ ਦਾ ਰਾਹ ਰੁਸ਼ਨਾਉਂਦੀ ਹੈ। ਉਨ੍ਹਾਂ ਦੀ ਰਾਹਨੁਮਾਈ ਕਰਦੀ ਹੈ। ਇਸੇ ਤਰ੍ਹਾਂ ਇਕ ਹੋਰ ਵਿਚਾਰਕ ਗਾਰਡਨਰ ਕਹਿੰਦਾ ਹੈ, ਜ਼ਿੰਦਗੀ ਤਾਂ ਆਪਾ-ਭਾਲ ਦਾ ਇਕ ਲੰਮਾ ਅਮਲ ਹੈ। ਜੀਵਨ ਵਿਚ ਅਹਿਮ ਗੱਲ ਇਹ ਨਹੀਂ ਕਿ ਤੁਸੀਂ ਕੀ ਕਰ ਰਹੇ ਹੋ, ਸਗੋਂ ਮਹੱਤਤਾ ਵਾਲੀ ਗੱਲ ਤਾਂ ਇਹ ਹੈ ਕਿ ਦਰਅਸਲ ਤੁਸੀਂ ਕੀ ਕਰਨਾ ਜਾਂ ਬਣਨਾ ਚਾਹੁੰਦੇ ਹੋ ? ਅਤੇ ਕੀ ਬਣ ਰਹੇ ਹੋ ?'

ਸਾਨੂੰ ਸ਼ਾਂਤ-ਚਿੱਤ ਬਹਿ ਕੇ ਆਪਣੇ ਜੀਵਨ ਵਿਚਲੇ ਉਤਾਰ-ਚੜ੍ਹਾਅ ਉੱਤੇ ਝਾਤ ਪਾਉਣੀ ਚਾਹੀਦੀ ਹੈ। ਇਸ ਪਿੱਛਲ ਝਾਤ ਰਾਹੀਂ ਹੀ ਅਸੀਂ ਇਹ ਜਾਣ ਸਕਦੇ ਹਾਂ ਕਿ ਸਾਡੇ ਜੀਵਨ ਦਾ ਸ਼ਾਨਦਾਰ ਸਮਾਂ ਉਹੋ ਹੀ ਰਿਹਾ ਹੁੰਦਾ ਹੈ ਜਦੋਂ ਅਸੀਂ ਬਦਲੇ ਵਿਚ ਕੁਝ ਵੀ ਮਿਲਣ ਦੀ ਆਸ ਬਿਨਾਂ ਦੂਜਿਆਂ ਦੇ ਜ਼ਰੂਰੀ ਕੰਮਾਂ ਵਿਚ ਹੱਥ ਵਟਾਇਆ ਹੁੰਦਾ ਹੈ। ਸਾਨੂੰ ਇਹ ਗੱਲ ਜਾਣ ਲੈਣੀ ਚਾਹੀਦੀ ਹੈ ਕਿ ਦੁਨੀਆਂ ਵਿਚ ਉਹ ਲੋਕ ਹੀ ਅਸਲ ਵਿਚ ਜਿਊਂਦੇ ਹਨ ਜਿਹੜੇ ਦੂਜਿਆਂ ਦਾ ਅੰਗ ਪਾਲਦੇ ਹਨ। ਹੋਰਨਾਂ ਲਈ ਜਿਊਣਾ ਹੀ ਜਿਊਣਾ ਹੈ।

ਗੌਰਵਸ਼ਾਲੀ ਢੰਗ ਨਾਲ ਬਜ਼ੁਰਗ ਹੁੰਦੇ ਜਾਣ ਦੀ ਕਲਾ ਬੜੀ ਅਹਿਮ ਗੱਲ ਹੈ, ਜੋ ਕਿਸੇ ਕਿਸੇ ਦੀ ਹੀ ਸਮਝ ਵਿਚ

ਆਉਂਦੀ ਹੈ ਇਹਦੇ ਲਈ ਜੀਵਨ ਵਿਚ ਇਕ ਸਮਰਪਨ ਦੀ ਭਾਵਨਾ, ਅਨੁਸ਼ਾਸਨ, ਸਹੀ ਚਿੰਤਨ ਅਤੇ ਸਹੀ ਪਰਕਾਰ ਦਾ ਜਿਊਣਾ ਜ਼ਰੂਰੀ ਹੈ। ਸਰਬ-ਉੱਚ ਸੱਚ ਨੂੰ ਜਾਨਣ ਅਤੇ ਇਹਦੇ ਨਾਲ ਇਕਸੁਰਤਾ ਵਿਚ ਰਹਿਣ ਨੂੰ ਹੀ ਸਭ ਤੋਂ ਵੱਡੀ ਸਿਆਣਪ ਕਿਹਾ ਜਾ ਸਕਦਾ ਹੈ।

ਚੰਗੀ ਤਰ੍ਹਾਂ ਜੀਣ-ਥੀਣ ਲਈ ਕੰਮ ਕਰਨ ਦੀ ਲੋੜ ਹੁੰਦੀ ਹੈ। ਕੋਈ ਵੀ ਸਾਰਥਕ ਕੰਮ ਹੀ ਮਨੁੱਖ ਜਾਤੀ ਲਈ ਮੁਕਤੀ ਹੈ। ਕੰਮ ਤੋਂ ਬਿਨਾਂ ਤਾਂ ਆਪਣਾ ਸਰੀਰ ਵੀ ਕਾਇਮ ਨਹੀਂ ਰੱਖਿਆ ਜਾ ਸਕਦਾ। ਆਪਣਾ ਕਰਤੱਵ ਤਨਦੇਹੀ ਨਾਲ ਨਿਭਾਉਣਾ ਹੀ ਦੁੱਖ-ਸੁੱਖ ਦੀ ਕੈਦ ਤੋਂ ਛੁਟਕਾਰਾ ਪਾਉਣਾ ਹੈ। ਇਸ ਸਦਕਾ ਹੀ ਅਸੀਂ ਸੱਚਾਈ ਅਤੇ ਆਪਣੇ ਜੀਵਨ ਦੇ ਉਦੇਸ਼ ਦੀ ਪੂਰਤੀ ਅਨੁਭਵ ਕਰ ਸਕਦੇ ਹਾਂ।

ਭਾਰਤ ਦੇ ਪ੍ਰਸਿੱਧ ਵਿਚਾਰਕ ਕ੍ਰਿਸ਼ਨਾ ਮੂਰਤੀ ਨੂੰ ਇਕ ਸਰੋਤੇ ਨੇ ਪੁੱਛਿਆ ਸੀ ਕਿ ਪਿਛਲੇ ਪੰਜਾਹ ਸਾਲਾਂ ਤੋਂ ਤੁਸੀ ਸਰੋਤਿਆਂ ਨੂੰ ਸਿੱਖਿਆ ਦੇ ਰਹੇ ਹੋ, ਤੁਸਾਂ ਪ੍ਰਾਪਤ ਕੀ ਕੀਤਾ ਹੈ ? ਤਾਂ ਉਸ ਮਹਾਨ ਮਨੁੱਖ ਨੇ ਕਿਹਾ ਸੀ, ਮੈਂ ਤੁਹਾਨੂੰ ਸੁਧਾਰਨ ਲਈ ਨਹੀਂ ਸਗੋਂ ਖ਼ੁਦ ਆਪਣੇ ਜੀਵਨ ਦੀ ਪੂਰਤੀ ਲਈ ਭਾਸ਼ਨ ਦਿੰਦਾ ਰਿਹਾ ਹਾਂ। ਦਰਅਸਲ ਜੁਟੇ ਹੋਇਆ ਹੀ ਆਖ਼ਰੀ ਸਾਹ ਲੈਣ ਨਾਲੋਂ ਤਸੱਲੀ ਬਖ਼ਸ਼ ਅਤੇ ਸੁਹਾਵਣੀ ਚੀਜ਼ ਹੋਰ ਕੋਈ ਨਹੀਂ ਹੋ ਸਕਦੀ। ਪ੍ਰਸਿੱਧ ਅਮਰੀਕੀ ਲੇਖਕ ਤੇ ਪ੍ਰਕਾਸ਼ਕ 'ਨਾਰਮਣ ਕਜਨਮ' ਨੇ ਕੇਡਾ ਖ਼ੂਬਸੂਰਤ ਇਹ ਆਖਿਆ ਹੈ : ਕਿ ਮਤੌਂ ਸਾਡੇ ਜੀਵਨ ਵਿਚ ਸਭ ਤੋਂ ਵੱਡਾ ਨੁਕਸਾਨ ਨਹੀਂ ਹੈ। ਦਰਅਸਲ ਸਭ ਤੋਂ ਵੱਡਾ ਨੁਕਸਾਨ ਤਾਂ ਉਹ ਹੈ ਜੋ ਸਾਡੇ ਜਿਊਂਦੇ ਜੀਅ ਹੀ ਸਾਡੇ ਅੰਦਰ ਮਰ ਗਿਆ ਹੁੰਦਾ ਹੈ। ਤੇ ਆਪਣੇ ਅੰਦਰ ਕੁਝ ਵੀ ਮਰ ਜਾਣ ਦੀ ਆਗਿਆ ਸਾਨੂੰ ਉੱਕਾ ਹੀ ਨਹੀਂ ਦੇਣੀ ਚਾਹੀਦੀ।

ਬੜੀ ਅਹਿਮ ਗੱਲ ਹੈ ਗਿਆਨ ਦੀਆਂ ਸਰਹੱਦਾਂ ਨੂੰ ਵਿਸ਼ਾਲ ਕਰਨਾ, ਸੂਖਮਤਾ ਦੀ ਪ੍ਰਾਪਤੀ ਕਰਨਾ ਅਤੇ ਆਪਣਾ ਕਰਤੱਵ ਨਿਭਾਉਣ ਵਿਚ ਕਮਾਲ ਪ੍ਰਾਪਤੀ ਕਰਨਾ ਅਤੇ ਇਸ ਤਰ੍ਹਾਂ ਵਿਚਰਦੇ ਹੋਏ ਸਮੁੱਚੇ ਜਗਤ ਨਾਲ ਹੀ ਆਪਣਾ ਇਕ ਡੂੰਘਾ ਅਤੇ ਪਰਪੱਕ ਨਾਤਾ ਮਹਿਸੂਸ ਕਰਨਾ। ਆਪਣੀ ਬੱਤੀ ਵਿਚਲੀ ਜਗਦੀ ਜੀਵਨ-ਜੋਤ ਨਾਲ ਹੋਰਨਾਂ ਬੱਤੀਆਂ ਨੂੰ ਵੀ ਜਗਣ ਲਈ ਪ੍ਰੇਰਤ ਕਰ ਸਕਣਾ। ਭਲਾ ਇਸ ਨਾਲੋਂ ਵਧ ਕੇ ਮਨੁੱਖਤਾ ਦੀ ਸੇਵਾ ਹੋਰ ਕਿਹੜੀ ਹੋ ਸਕਦੀ ਹੈ।

---

## ਅਣਖੀ ਦਾ ਨਾਵਲ 'ਗੇਲੋ' ਰਿਲੀਜ਼

ਬਰਨਾਲਾ— ਸਾਹਿਤ ਚਰਚਾ ਮੰਚ ਬਰਨਾਲਾ ਵੱਲੋਂ ਪਿਛਲੇ ਦਿਨੀਂ ਪੰਜਾਬੀ ਦੇ ਪ੍ਰਸਿਧ ਨਾਵਲਕਾਰ ਸ੍ਰੀ ਰਾਮ ਸਰੂਪ ਅਣਖੀ ਦਾ ਨਵਾਂ ਨਾਵਲ 'ਗੇਲੋ' ਦਾ ਰਿਲੀਜ਼ ਸਮਾਗਮ ਸਥਾਨਕ ਬੀ. ਡੀ. ਪੀ. ਓ. ਦਫ਼ਤਰ ਵਿਖੇ ਕੀਤਾ ਗਿਆ। ਨਾਵਲ ਰਿਲੀਜ਼ ਕਰਨ ਦੀ ਰਸਮ ਸਮਾਜ ਸੇਵੀ ਬਾਬੂ ਲੱਖਪਤ ਰਾਏ ਨੇ ਅਦਾ ਕੀਤੀ। ਇਸ ਮੌਕੇ ਬੋਲਦਿਆਂ ਸ੍ਰੀ ਰਾਮ ਸਰੂਪ ਅਣਖੀ ਨੇ ਕਿਹਾ ਕਿ ਨਾਵਲ ਦੀ ਮੁੱਖ ਪਾਤਰ ਗੇਲੋ ਉਰਫ਼ ਗੁਰਮੇਲ ਕੌਰ ਹੈ, ਜਿਸ ਦੀ ਚੌਦਾਂ ਸਾਲ ਦੀ ਉਮਰ ਤੋਂ ਲੈ ਕੇ ਚੁਤਾਲੀ ਪੰਤਾਲੀ ਸਾਲ ਦੀ ਉਮਰ ਤੱਕ ਦਾ ਦੁੱਖ-ਦਾਇਕ ਜੀਵਨ ਬਿਰਤਾਂਤ ਪੇਸ਼ ਕੀਤਾ ਗਿਆ ਹੈ। ਉਨ੍ਹਾਂ ਕਿਹਾ ਕਿ ਮੈਂ ਇਸ ਨਾਵਲ ਵਿਚ ਦੱਸਿਆ ਹੈ ਕਿ ਮਨੁੱਖ ਦੇ ਆਪਣੇ ਹੱਥ ਵੱਸ ਕੁਝ ਵੀ ਨਹੀਂ ਹੈ। ਅਸੁਖਾਵਾਂ ਸਮਾਜਿਕ ਪ੍ਰਬੰਧ ਉਸ ਨੂੰ ਕਿਧਰੇ ਦੀ ਕਿਧਰੇ ਤੋਰ ਦਿੰਦਾ ਹੈ। ਨਾਵਲ ਦੀ ਮੁੱਖ ਚੂਲ ਮਲਵਈ ਪਿੰਡਾਂ ਦੇ ਦਿਨੋਂ ਦਿਨ ਨਿੱਘਰਦੇ ਜਾ ਰਹੇ ਕਿਸਾਨੀ ਜੀਵਨ ਦੀਆਂ ਹਿਰਦੇ ਵੇਧਕ ਘਟਨਾਵਾਂ ਹਨ। ਛੋਟੇ ਕਿਸਾਨਾਂ ਕੋਲ ਜ਼ਮੀਨਾਂ ਘੱਟ ਹੁੰਦੀਆ ਜਾ ਰਹੀਆਂ ਹਨ। ਜਿਸ ਕਰਕੇ ਉਹ ਨਸ਼ਿਆਂ ਦੀ ਮਾਰ ਹੇਠ ਆ ਕੇ ਘਿਣਾਉਣੇ ਰਾਹਾਂ ਤੇ ਤੁਰ ਪਏ ਹਨ। ਉਨ੍ਹਾਂ ਦੀਆਂ ਪਤਨੀਆਂ ਨੂੰ ਅਸੱਭਿਅਕ ਕੰਮ ਕਰਨੇ ਪੈਂਦੇ ਹਨ।

ਕਵੀ ਤੇ ਕਹਾਣੀਕਾਰ ਬੂਟਾ ਸਿੰਘ ਚੌਹਾਨ ਨੇ ਕਿਹਾ ਕਿ ਇਹ ਨਾਵਲ ਇੱਕ ਕਿਸਾਨ ਵੱਲੋਂ ਆਪਣੀ ਲੜਕੀ ਦਾ ਸਮੇਂ ਸਿਰ ਵਿਆਹ ਨਾ ਕਰਨ ਦੀ ਸਮੱਸਿਆ ਤੋਂ ਉਪਜਦਾ ਹੈ ਅਤੇ ਇੱਕ ਕਤਲ ਦੀ ਘਟਨਾ ਵਿਚੋਂ ਇਹ ਨਾਵਲ ਉਸ ਪਰਿਵਾਰ ਦੇ ਪੰਜਾਹ ਸਾਲਾਂ ਦੇ ਜੀਵਨ ਨੂੰ ਆਪਣੇ ਘੇਰੇ 'ਚ ਲੈ ਲੈਂਦਾ ਹੈ। ਨਾਵਲ ਰਿਲੀਜ਼ ਕਰਨ ਦੀ ਖੁਸ਼ੀ ਵਿੱਚ ਅਕਾਲੀ ਆਗੂ ਜਥੇਦਾਰ ਜਰਨੈਲ ਸਿੰਘ ਭੋਤਨਾ ਵੱਲੋਂ ਮਠਿਆਈ ਵੰਡੀ ਗਈ। ਇਸ ਮੌਕੇ ਕਹਾਣੀਕਾਰ ਭੋਲਾ ਸਿੰਘ ਸੰਘੇੜਾ, ਡਾ. ਭੁਪਿੰਦਰ ਸਿੰਘ ਬੇਦੀ, ਪਵਨ ਪਰਿੰਦਾ, ਤਰਕਸ਼ੀਲ ਲਹਿਰ ਦੇ ਆਗੂ ਮੇਘ ਰਾਜ ਮਿੱਤਰ, ਡਾ. ਅਮਨਦੀਪ ਟੱਲੇਵਾਲੀਆ, ਰਜਿੰਦਰ ਸ਼ੌਕੀ, ਹਾਕਮ ਸਿੰਘ ਨੂਰ, ਅਸ਼ੋਕ ਭਾਰਤੀ, ਭਰਪੂਰ ਸਿੰਘ ਬਰਨਾਲਾ ਆਦਿ ਲੇਖਕਾਂ ਨੇ ਭਾਗ ਲਿਆ।

*— ਦਰਸ਼ਨ ਸਿੰਘ ਗੁਰੂ*

# ਅੱਗੇ ਵਧਣਾ ਹੀ ਜ਼ਿੰਦਗੀ ਹੈ

—ਪ੍ਰੋ. ਭੁਪਿੰਦਰ ਕੌਰ

ਜ਼ਿੰਦਗੀ ਇਕ ਨਿਰੰਤਰ ਗਤੀ ਦਾ ਨਾਂ ਹੈ, ਇਕ ਸਦੀਵੀ ਸਫ਼ਰ ਹੈ। ਜ਼ਿੰਦਗੀ ਦਾ ਅਸਲ ਮਨੋਰਥ ਇਕ ਥਾਂ ਸਥਿਰ ਹੋਣਾ ਨਹੀਂ, ਅੱਗੇ ਵਧਦੇ ਰਹਿਣਾ ਹੈ। ਅੱਗੇ ਵਧਣਾ ਹੀ ਜ਼ਿੰਦਗੀ ਹੈ। ਆਦਿ ਮਾਨਵ ਤੋਂ ਲੈ ਕੇ ਅੱਜ ਦੇ ਕੰਪਿਊਟਰ ਯੁੱਗ ਦੇ ਆਧੁਨਿਕ ਮਨੁੱਖ ਦੇ ਵਿਕਾਸ ਦਾ ਇਤਿਹਾਸ ਦਰਅਸਲ ਮਨੁੱਖ ਦੇ ਅੱਗੇ ਵਧਣ ਦੀ ਗਾਥਾ ਹੈ।

ਦਰਿਆਵਾਂ ਦੇ ਵਹਿਣ, ਪੰਛੀਆਂ ਦੀ ਉਡਾਰੀ, ਨਿਰੰਤਰ ਵਗਦੀ ਹਵਾ ਆਦਿ ਪ੍ਰਕਿਰਤੀ ਦੇ ਅਨੇਕਾਂ ਰੰਗ-ਰੂਪ ਸਾਨੂੰ ਅੱਗੇ ਵਧਣ ਦੀ ਪ੍ਰੇਰਨਾ ਦਿੰਦੇ ਹਨ- ਸਭ ਤੋਂ ਅਹਿਮ ਗੱਲ ਤਾਂ ਇਹ ਹੈ ਕਿ ਵਕਤ ਕਦੇ ਵੀ ਰੁਕਦਾ ਨਹੀਂ, ਪਿੱਛੇ ਮੁੜਦਾ ਨਹੀਂ-ਅੱਗੇ ਹੀ ਅੱਗੇ ਵਧਦਾ ਹੈ।

ਸੂਝਵਾਨ ਮਨੁੱਖ ਉਹ ਹੈ ਜੋ ਸ਼ਾਨਦਾਰ ਭਵਿੱਖ ਦੇ ਸੁਪਨੇ ਲੈਂਦਾ ਹੈ ਅਤੇ ਫਿਰ ਆਪਣੇ ਸੁਪਨਿਆਂ 'ਚ ਅਸਲੀਅਤ ਦਾ ਰੰਗ ਭਰਨ ਲਈ ਨਿਰੰਤਰ ਕ੍ਰਿਆਸ਼ੀਲ ਰਹਿੰਦਾ ਹੈ। ਉਹ ਜ਼ਿੰਦਗੀ 'ਚ ਕੋਈ ਨਿਸ਼ਾਨਾ ਮਿਥਦਾ ਹੈ ਤੇ ਫਿਰ ਉਸ ਤੱਕ ਪਹੁੰਚਣ ਲਈ ਲਗਾਤਾਰ ਅੱਗੇ ਵਧਦਾ ਹੈ। ਰਸਤੇ ਦੀਆਂ ਰੁਕਾਵਟਾਂ ਤੇ ਮੁਸ਼ਕਿਲਾਂ ਅਜਿਹੇ ਮਨੁੱਖ ਦੇ ਮਨੋਬਲ, ਆਤਮ-ਵਿਸ਼ਵਾਸ ਦ੍ਰਿੜਤਾ ਤੇ ਸੁਹਿਰਦਤਾ ਅੱਗੇ ਬਹੁਤੀ ਦੇਰ ਨਹੀਂ ਟਿਕ ਸਕਦੇ ਅਤੇ ਉਹ ਆਪਣੀ ਮੰਜ਼ਿਲ 'ਤੇ ਪਹੁੰਚ ਕੇ ਹੀ ਦਮ ਲੈਂਦਾ ਹੈ। ਉਰਦੂ ਦੇ ਨਾਮਵਰ ਸ਼ਾਇਰ ਬਸ਼ੀਰ ਬਦਰ ਨੇ ਖ਼ੂਬ ਕਿਹਾ ਹੈ:

ਜਿਸ ਦਿਨ ਸੇ ਚਲਾ ਤੂੰ ਮਿਰੀ ਮੰਜ਼ਿਲ ਪੇ ਨਜ਼ਰ ਹੈ
ਆਖੋਂ ਨੇ ਕਭੀ ਮੀਲ ਕਾ ਪੱਥਰ ਨਹੀਂ ਦੇਖਾ।

ਜਿਹੜੇ ਮਨੁੱਖ ਜ਼ਿੰਦਗੀ 'ਚ ਅੱਗੇ ਨਹੀਂ ਵੱਧ ਸਕਦੇ ਉਹ ਕਈ ਤਰ੍ਹਾਂ ਦੇ ਬਹਾਨੇ ਲੱਭਦੇ ਹਨ ਪਰੰਤੂ ਅੱਗੇ ਵਧਣ ਦੀ ਸਦੀਵੀ ਇੱਛਾ ਜਿਨ੍ਹਾਂ ਦੇ ਮਨ 'ਚ ਹੁੰਦੀ ਹੈ। ਉਹ ਹਾਰ ਬਾਰੇ ਕਦੇ ਸੋਚਦੇ ਵੀ ਨਹੀਂ। ਉਨ੍ਹਾਂ ਦੇ ਸਾਹਮਣੇ ਤਾਂ ਜਿੱਤ ਦਾ ਸੁਨਹਿਰੀ ਸੂਰਜ ਚਮਕ ਰਿਹਾ ਹੁੰਦਾ ਹੈ। ਜਿਨ੍ਹਾਂ ਨੇ ਜ਼ਿੰਦਗੀ 'ਚ ਅੱਗੇ ਵਧਣਾ ਹੁੰਦਾ ਹੈ, ਉਨ੍ਹਾਂ ਲਈ ਮੌਕਿਆਂ ਦੀ ਕੋਈ ਘਾਟ ਨਹੀਂ ਹੁੰਦੀ। ਅੰਬਰ 'ਚ ਉਡਦੇ ਪੰਛੀ ਕਦੇ ਸ਼ਿਕਵਾ ਨਹੀਂ ਕਰਦੇ ਕਿ ਉਨ੍ਹਾਂ ਦੇ ਉਡਣ ਲਈ ਅਸਮਾਨ ਤੰਗ ਹੈ। ਉਤਾਂਹ ਵੱਲ ਵਧਦੇ ਰੁੱਖਾਂ ਨੇ ਵੀ ਕਦੇ ਅਜਿਹੀ ਸ਼ਿਕਾਇਤ ਨਹੀਂ ਕੀਤੀ। ਜਿਸ ਮਨੁੱਖ ਦੇ ਮਨ 'ਚ ਅੱਗੇ ਵਧਣ ਦੀ ਚਾਹ ਹੁੰਦੀ ਹੈ, ਉਸ ਦੇ ਕਦਮਾਂ ਲਈ ਰਸਤੇ ਦੀ ਘਾਟ ਨਹੀਂ ਹੁੰਦੀ। ਰਸਤਾ ਨਾ ਵੀ ਹੋਵੇ, ਉਹ ਆਪਣਾ ਰਸਤਾ ਆਪ ਬਣਾ ਲੈਂਦੇ ਹਨ :-

ਜਿਨ੍ਹਾਂ ਪੈਰਾਂ ਵਿਚ ਹੈ ਹਰਕਤ,
ਆਪਣੇ ਆਪ ਬਣਾਉਂਦੇ ਰਸਤੇ।

ਅਸੀਂ ਆਖਦੇ ਹਾਂ ਕਿ ਕੁਝ ਲੋਕ ਜ਼ਿੰਦਗੀ 'ਚ ਬਹੁਤ ਸਾਰੀਆਂ ਸਹੂਲਤਾਂ ਪ੍ਰਾਪਤ ਕਰ ਕੇ ਵੀ ਜ਼ਿੰਦਗੀ 'ਚ ਕੁਝ ਵੀ ਪ੍ਰਾਪਤ ਨਹੀਂ ਕਰ ਸਕਦੇ ਪਰੰਤੂ ਕੁਝ ਲੋਕ ਜ਼ਿੰਦਗੀ 'ਚ ਪੂਰੀਆਂ ਸਹੂਲਤਾਂ ਨਾ ਮਿਲਣ ਦੇ ਬਾਵਜੂਦ ਜ਼ਿੰਦਗੀ 'ਚ ਹੋਰਨਾਂ ਨਾਲੋਂ ਬਹੁਤ ਅੱਗੇ ਨਿਕਲ ਜਾਂਦੇ ਹਨ ਕਿਉਂਕਿ ਉਨ੍ਹਾਂ ਅੰਦਰ ਅੱਗੇ ਵਧਣ ਦੀ ਪ੍ਰਬਲ ਇੱਛਾ ਹੁੰਦੀ ਹੈ। ਕੱਛੂ ਵਰਗਾ ਧੀਮੀ ਗਤੀ ਵਾਲਾ ਜੀਵਨ ਖ਼ਰਗੋਸ਼ ਵਰਗੇ ਤੇਜ ਦੌੜਾਕ ਤੋਂ ਵੀ ਇਸ ਲਈ ਅੱਗੇ ਨਿਕਲ ਗਿਆ ਕਿਉਂਕਿ ਉਹ ਦ੍ਰਿੜਤਾ ਨਾਲ ਨਿਰੰਤਰ ਅੱਗੇ ਵਧਦਾ ਗਿਆ ਅਤੇ ਖ਼ਰਗੋਸ਼ ਵਾਂਗ ਮੰਜ਼ਿਲ ਤੇ ਪਹੁੰਚਣ ਤੋਂ ਪਹਿਲਾਂ ਰਸਤੇ ਵਿਚ ਰੁਕਿਆ ਨਹੀਂ।

ਅਜਿਹੀ ਕੋਈ ਇਕੋ-ਇਕ ਉਦਾਹਰਣ ਨਹੀਂ ਜਿਸ ਦੀ ਇੱਥੇ ਚਰਚਾ ਕੀਤੀ ਜਾ ਸਕੇ, ਸਾਰਾ ਇਤਿਹਾਸ ਹੀ ਉਨ੍ਹਾਂ ਮਨੁੱਖਾਂ ਨੇ ਸਿਰਜਿਆ ਹੈ ਜੋ ਮਨੁੱਖੀ ਜ਼ਿੰਦਗੀ ਨੂੰ ਖ਼ੂਬਸੂਰਤ ਬਣਾਉਣ ਲਈ ਅੱਗੇ ਵਧਦੇ ਰਹੇ।

ਮੰਜ਼ਿਲ ਤੱਕ ਪਹੁੰਚਣ ਲਈ ਸੱਚੀ ਲਗਨ ਤੇ ਵਿਸ਼ਵਾਸ ਨਾਲ ਪੁੱਟਿਆ ਮਨੁੱਖ ਦਾ ਪਹਿਲਾ ਕਦਮ ਹੀ ਉਸ ਦੀ ਜਿੱਤ ਦੀ ਨਿਸ਼ਾਨ ਦੇਹੀ ਕਰਦਾ ਹੈ। ਇਕ-ਇਕ ਕਦਮ ਮਿਲ ਕੇ ਸਮੁੱਚਾ ਸਫ਼ਰ ਬਣਦਾ ਹੈ, ਜਿਵੇਂ ਇਕ-ਇਕ ਬੂੰਦ ਨਾਲ ਸਾਗਰ ਭਰ ਜਾਂਦਾ ਹੈ।

ਜੇ ਅੱਗੇ ਵਧਣ ਸਮੇਂ ਮਨੁੱਖ ਕੇਵਲ ਆਪਣੇ ਬਾਰੇ ਹੀ ਸੋਚਦਾ ਹੈ ਤਾਂ ਇਸ ਤੋਂ ਉਸ ਦੀ ਖ਼ੁਦਗਰਜ਼ੀ ਜ਼ਾਹਿਰ ਹੋਵੇਗੀ। ਆਪਣੇ ਸਾਰੇ ਸੰਗੀ-ਸਾਥੀਆਂ ਨੂੰ ਨਾਲ ਲੈ ਕੇ ਅੱਗੇ ਵਧਣ ਦਾ ਆਨੰਦ ਹੀ ਕੁਝ ਹੋਰ ਹੈ। ਦਿਲਾਂ ਦੀ ਸਾਂਝੀ ਧੜਕਣ ਤੇ ਸਾਂਝੇ ਕਦਮਾਂ ਦਾ ਸਫ਼ਰ ਮਨੁੱਖ ਜੀਵਨ ਨੂੰ ਬੇ-ਸ਼ੁਮਾਰ ਖ਼ੁਸ਼ੀਆਂ ਤੇ ਖੇੜਿਆਂ ਨਾਲ ਭਰ ਦਿੰਦਾ ਹੈ।

ਆਓ, ਅੱਜ ਆਪਾਂ ਸਾਰੇ ਨਿਸ਼ਚਾ ਕਰੀਏ ਕਿ ਜ਼ਿੰਦਗੀ 'ਚ ਅੱਗੇ ਵਧਣਾ ਹੈ ਕਿਉਂਕਿ ਅੱਗੇ ਵਧਣਾ ਹੀ ਜ਼ਿੰਦਗੀ ਹੈ।

# ਗੁਰਭਜਨ ਗਿੱਲ ਦਾ ਕਾਵਿ ਸੰਗ੍ਰਹਿ 'ਧਰਤੀ ਨਾਦ'

*—ਸੁਵਰਨ ਸਿੰਘ ਵਿਰਕ*

ਇਹ ਵਕਤ ਦਾ ਤਕਾਜ਼ਾ ਹੁੰਦਾ ਹੈ ਕਿ ਘਾਹ ਦੀਆਂ ਤਿੜਾਂ ਵਾਂਗ ਪ੍ਰਸਫੁਟਿਤ ਹੋਣ ਵਾਲੀ ਕਵਿਤਾ ਨੂੰ ਕਦੇ ਕਦੇ ਹਥਿਆਰਾਂ ਜਿਉਂ ਘੜਨਾ ਵੀ ਪੈਂਦਾ ਹੈ। ਕਵਿਤਾ ਜਿੱਥੇ ਕਈ ਸੁਆਲਾਂ ਦੇ ਜੁਆਬ ਦਿੰਦੀ ਹੈ ਉੱਥੇ ਕਵਿਤਾ ਅਤੇ ਮਨੁੱਖ ਦੇ ਰਿਸ਼ਤੇ ਦਾ ਇਕ ਵੱਡਾ ਸੁਆਲ ਪੇਸ਼ ਵੀ ਕਰਦੀ ਹੈ। ਕਵਿਤਾ ਅਨਹੋਣੀਆਂ ਨੂੰ ਹੋਣੀਆਂ ਵਿਚ ਬਦਲਣ ਵਾਲੇ ਪੈਗੰਬਰੀ 'ਲਫ਼ਜ਼ਾਂ ਦੀ ਦਰਗਾਹ' ਵੀ ਹੈ ਅਤੇ ਪੈਰੀਂ 'ਖੜਾਵਾਂ' ਪਾਈ ਹੱਥ 'ਕਮੰਡਲ' ਫੜੀ, 'ਗਲੋਬਲ ਯੁੱਗ 'ਚ ਬੋਧ ਬਿਰਖ ਥੱਲੇ ਖੜ੍ਹੇ ਨੂੰ ਇਹ ਸੁਆਲ ਵੀ ਹੈ ਕਿ 'ਅਸੀਂ ਨਾਨਕ ਦੇ ਕੀ ਲੱਗਦੇ ਹਾਂ ? ਕਵਿਤਾ ਲੋਰੀ ਦੇ ਪ੍ਰੇਮ-ਗੀਤ ਬਣਨ ਤੱਕ ਅਤੇ ਬੂੰਦ ਦੇ ਸਮੁੰਦਰ ਬਣਨ ਤੱਕ ਦਾ ਸਫਰ ਹੈ। ਕਵਿਤਾ ਨਾ ਨਿਰੋਲ ਯਾਚਨਾ, ਨਾ ਨਿਰੋਲ ਅਰਦਾਸ ਅਤੇ ਨਾ ਨਿਰੋਲ ਤਰਲਾ ਹੈ। ਕਵਿਤਾ ਇਕ ਹੁੰਗਾਰਾ ਵੀ ਹੈ ਤੇ ਇਕ ਵੰਗਾਰ ਵੀ। ਇਹ ਤਾਂ ਛਿਣ ਛਿਣ ਬਦਲਦੇ ਸੰਸਾਰ ਨੂੰ ਗਤੀਸ਼ੀਲ ਰੱਖਣ ਦਾ ਇਕ ਉਪਰਾਲਾ ਹੈ। ਇਹ ਹਨੇਰਿਆਂ ਦੀਆਂ ਸਾਜਿਸ਼ਾਂ ਦਾ ਪਰਦਾ ਫਾਸ਼ ਕਰਨ ਵਾਲੀਆਂ ਸੂਰਜ ਦੀਆਂ ਪਹਿਲੀਆਂ ਕਿਰਨਾਂ ਦਾ ਤੇਜ ਹੈ। ਇਹ ਵਿੱਛੜਿਆਂ ਦੇ ਮੇਲ ਤੱਕ ਪੁੱਜਣ ਵਾਲੀ ਉਡੀਕ ਹੈ। ਇਹ ਸ਼ਬਦਾਂ ਨੂੰ ਆਪਹੁਦਰੇ ਪਨ ਤੋਂ ਹੋੜਨ ਵਾਲੀ ਸਜ਼ਾ ਹੈ। ਇਹ ਨਰੋਏ ਵਿਸ਼ਵਾਸ ਦੇ ਅੰਬਰ ਤੇ ਪਈ ਜ਼ਿੰਦਗੀ ਦੀ ਸਤਰੰਗੀ ਪੀਂਘ ਹੈ। ਇਹ ਮਹਿਕਾਂ ਦੀ ਰੁੱਤ ਵਿਚ ਅਨਾਥ ਹੋਏ ਚਾਵਾਂ ਦੀ ਦਾਸਤਾਂ ਵੀ ਹੈ ਅਤੇ ਜੀਵਨ ਦੀਆਂ 'ਤਲਖੀਆਂ ਰੰਗੀਨੀਆਂ' ਨਾਲ ਦਸਤਪੰਜਾ ਲੈਣ ਦੀ ਕਵਾਇਦ ਵੀ। ਇਹ ਸੌੜੀਆਂ ਵਲਗਣਾਂ ਵਿਚ ਰਹਿਣ ਵਾਲਿਆਂ ਨੂੰ ਤ੍ਰਿਸਕ੍ਰਿਤ ਕਰਦੀ ਹ ਅਤੇ ਨੀਲੰਬਰਾਂ ਦੀਆਂ ਉਡਾਣਾਂ ਭਰਨ ਵਾਲਿਆਂ ਦੇ ਪਰਾਂ ਵਿਚ ਸ਼ਕਤੀ ਦਾ ਸੰਚਾਰ ਕਰਦੀ ਹੈ। ਜਨਨੀ ਅਤੇ ਪ੍ਰਕਿਰਤੀ ਤੋਂ ਬਾਅਦ ਮਨੁੱਖ ਦੀ ਦੂਜੀ ਮਿੱਤਰ ਕਵਿਤਾ ਹੀ ਹੈ।

ਪੌਣੀ ਦਰਜਨ ਕਾਵਿ-ਪੁਸਤਕਾਂ ਦੇ ਰਚੇਤਾ ਪੰਜਾਬੀ ਦੇ ਚਰਚਿਤ ਸ਼ਾਇਰ, ਗੁਰਭਜਨ ਗਿੱਲ ਨੇ, ਪਿਛਲੇ ਵਰ੍ਹੇ ਛਪੇ ਆਪਣੇ ਨਵੇਂ ਕਾਵਿ ਸੰਗ੍ਰਹਿ 'ਧਰਤੀ ਨਾਦ' ਨਾਲ ਪੰਜਾਬੀ ਕਵਿਤਾ ਵਿਚ ਇਕ ਜ਼ਿਕਰਯੋਗ ਵਾਧਾ ਕੀਤਾ ਹੈ। ਸ਼ੇਖ ਫ਼ਰੀਦ ਅਤੇ ਬਾਬੇ ਨਾਨਕ ਤੋਂ ਲੈ ਕੇ ਅੰਮ੍ਰਿਤਾ-ਮੋਹਨ ਸਿੰਘ ਅਤੇ ਪਾਸ਼-ਪਾਤਰ ਤੱਕ ਪੰਜਾਬੀ ਕਵੀ ਆਪਣੀ ਮਿੱਟੀ ਦੇ ਦੁੱਖਾਂ ਸੁੱਖਾਂ ਨਾਲ ਜੁੜੇ ਰਹੇ ਹਨ। ਉਹ ਜਾਬਰ ਬਾਦਸ਼ਾਹਾਂ, ਲੁਟੇਰਿਆਂ, ਧਾੜਵੀਆਂ ਅਤੇ ਉਹਨਾਂ ਦੀ ਕੰਡ ਥਾਪੜਨ ਵਾਲੇ ਕਿਸੇ ਕਲਪਿਤ ਰੱਬ ਤੋਂ ਵੀ ਤਰੱਠੇ ਨਹੀਂ ਹਨ। ਉਹਨਾਂ ਕਦੇ ਮੂੰਹ ਆਈ ਬਾਤ ਦਾ ਗਲਾ ਅੱਧ ਵਿਚਾਲੇ ਹੀ ਨਹੀਂ ਘੁੱਟਿਆ। ਉਹਨਾਂ ਚੰਦ ਕਉਡੀਆਂ ਬਦਲੇ ਆਪਣੀ ਜ਼ਮੀਰ ਗਹਿਣੇ ਪਾ ਕੇ ਸ਼ਾਹਨਾਮੇ ਨਹੀਂ ਲਿਖੇ, ਸਗੋਂ ਡਿੱਗਿਆਂ-ਢੱਠਿਆਂ, ਨਿਤਾਣਿਆਂ ਤੇ ਲਿਤਾੜਿਆਂ ਨੂੰ, ਹਿੱਕ ਤਾਣ ਕੇ ਖਲੋਣ ਲਈ 'ਚੰਡੀ ਦੀ ਵਾਰ' ਦੀ ਗੁੜਤੀ ਦਿੱਤੀ ਹੈ। ਦੁਨੀਆਂ ਦੇ ਕਿਸੇ ਕੋਨੇ ਵਿਚ ਵੀ, ਜੂਝਣ ਵਾਲੀ ਲੁਕਾਈ ਨੂੰ ਉਹਨਾਂ ਆਪਣੀ ਸਕੀ ਸੋਧਰੀ ਸਮਝਿਆ ਹੈ। ਇਹ ਮਾਨਵੀ ਸਰੋਕਾਰ ਹੀ ਅਜੋਕੀ ਪੰਜਾਬੀ ਕਵਿਤਾ ਦੀ ਵਿਸ਼ੇਸ਼ ਪਹਿਚਾਨ ਬਣ ਚੁੱਕੇ ਹਨ। 'ਧਰਤੀ ਨਾਦ' ਦੀ ਕਾਵਿਤਾ ਵੀ ਮਾਨਵੀ ਸਰੋਕਾਰਾਂ ਦੀ ਕਵਿਤਾ ਹੈ।

ਇਹ ਕਾਵਿ-ਪੁਸਤਕ ਭਾਵੇਂ ਇੱਕੀਵੀਂ ਸਦੀ ਦੇ ਪਹਿਲਕੇ ਸਾਲਾਂ ਵਿਚ ਛਪੀ ਹੈ ਪਰ ਇਸਦੀ ਕਵਿਤਾ ਵਿਚ ਵੀਹਵੀਂ ਸਦੀ, ਆਪਣੇ ਦੁੱਖਾਂ ਦਰਦਾਂ, ਆਸ਼ਾ ਤੇ ਆਕਾਂਖਿਆਂ ਵਿਚ ਵਿਦਮਾਨ ਹੈ। ਇਸ ਵਿਚ ਸਾਡੇ ਦੇਸ਼ ਭਾਰਤ ਦੇ, ਹੋਣੀ ਨਾਲ ਅੱਖ-ਮਟੱਕੇ ਤੋਂ ਚੌਥਾਈ ਸਦੀ ਬਾਅਦ, ਸਿਰਜੇ ਬਿੰਬਾਂ ਦੇ ਖੰਡਿਤ ਹੋਣ ਦਾ ਜ਼ਿਕਰ ਹੈ। ਇਸ ਵਿਚ ਮਨੁੱਖ ਜਾਤੀ ਦੇ ਸਭ ਤੋਂ ਅਹਿਮ ਮੁਕਤੀ ਸੰਗਰਾਮ ਦੇ ਮਹਾਂ-ਨਾਇਕਾਂ ਦੇ ਸੁਪਨਿਆਂ ਵਿਚ ਹਾਲੇ ਤੱਕ ਰੰਗ ਭਰੇ ਨਾ ਜਾ ਸਕਣ ਦਾ ਨਿਹੋਰਾ ਹੈ, ਇਕ ਚੀਸ ਹੈ, ਇਕ ਤੜਪ ਹੈ ਅਤੇ ਇਸ ਤ੍ਰਾਸਦਿਕ ਸਥਿਤੀ ਵਿਚੋਂ ਬਾਹਰ ਨਿਕਲਣ ਲਈ ਕਵੀ ਆਪਣੇ ਸ੍ਵੈ ਨਾਲ ਵੀ ਮੁੱਠ ਭੇੜ ਕਰਦਾ ਹੈ ਅਤੇ ਤਾਂਡਵ ਦਾ ਵੀਭਤਸ ਵਰਣਨ ਵੀ ਹੈ ਅਤੇ ਇਸੇ ਦਾਨਵ ਵਿਰੁੱਧ ਜੂਝਣ ਵਾਲੀਆਂ ਤਾਕਤਾਂ ਦੀ ਗਠਬੰਧਨ ਦੀ ਰਾਜਨੀਤੀ ਦੀ ਬੇਚਾਰਗੀ ਤੇ ਕਵੀ ਦੇ ਸੋਤਰ ਸੁੱਕ ਗਏ ਹਨ।

ਜੇਠ ਹਾੜ੍ਹ ਦੀ ਸੜੀ ਬਲੀ ਧਰਤੀ ਉੱਤੇ ਸਾਉਣ ਦੇ ਬੱਦਲ ਜਦੋਂ ਫੁਹਾਰਾਂ ਬਣ ਕੇ ਵੱਸਦੇ ਹਨ। ਮੀਂਹ ਦੀਆਂ ਪਹਿਲੀਆਂ ਕਣੀਆਂ ਤੇ ਧਰਤੀ ਦੇ ਪਿੰਡੇ ਵਿਚੋਂ ਜਿਹੜੀ ਸੋਂਧੀ ਮਹਿਕ ਉੱਠਦੀ ਹੈ ਕਵੀ ਲਈ ਉਹੋ ਕਵਿਤਾ ਹੈ।

ਕਵਿਤਾ ਕਵੀ ਲਈ ਜ਼ਿੰਦਗੀ ਦਾ ਗਹਿਣਾ ਹੈ। ਸਾਹਾਂ ਦੀ ਸਰਗਮ ਹੈ ਤੇ ਜੀਵਨ ਦੀ ਧੜਕਣ ਹੈ। ਕਵੀ ਦੇ ਸ਼ਬਦਾਂ ਵਿਚ—

"ਕਵਿਤਾ ਤਾਂ ਕੇਸੂ ਦਾ ਫੁੱਲ ਹੈ,
ਖਿੜਦਾ ਹੈ ਜਦ ਜੰਗਲ ਬੇਲੇ।
ਅੰਬਰ ਦੇ ਵਿਚ
ਰੰਗਾਂ ਦੇ ਫਿਰ ਲੱਗਦੇ ਮੇਲੇ।"

ਬਾਜ਼ਾਰ ਸੰਸਕ੍ਰਿਤੀ ਵਿਚ ਮਾਨਵੀ ਮੁੱਲਾਂ ਨੂੰ ਖੋਰਾ ਲੱਗ ਗਿਆ ਹੈ। ਉਪਭੋਗਤਾਵਾਦ ਦੀ ਮੰਡੀ ਵਿਚ ਸਾਕ ਨਾਤੇ ਵੀ ਬੋਲੀ ਤੇ ਚਾੜ੍ਹ ਦਿਤੇ ਜਾਂਦੇ ਹਨ। ਮਨੁੱਖ ਦੀ ਹਸਤੀ ਉਸ ਦੀ ਜੇਬ ਵਿਚ ਹੀ ਸਿਮਟ ਕੇ ਰਹਿ ਗਈ ਹੈ। ਪੈਸਾ ਬਟੋਰਨ ਦਾ ਢੰਗ ਬਣ ਗਈਆਂ ਹਨ ਵਿਆਹ ਸ਼ਾਦੀਆਂ। ਰਿਸ਼ਤੇ ਘਰ ਪਰਿਵਾਰ ਨਾਲ ਨਹੀਂ, ਕਿੱਲਿਆਂ ਜਾਂ ਬੈਂਕ ਬੈਲੰਸ ਨਾਲ ਤਹਿ ਕੀਤੇ ਜਾਂਦੇ ਹਨ। ਦਾਜ ਦਹੇਜ ਦਾ ਜੁਗਾੜ ਕੰਜਕਾਂ ਦੀ ਵਿਆਹ ਦੀ ਉਮਰ ਨੂੰ ਵੀ ਨਿਗਲ ਜਾਂਦਾ ਹੈ। ਕਿਤੇ ਕਿਤੇ ਕੋਈ ਵਹਿਸ਼ੀ ਲੋਭੀ ਪਰਿਵਾਰ ਘੱਟ ਦਾਜ ਦੀ ਸਜ਼ਾ ਦੁਲਹਨ ਨੂੰ ਜਿੰਦਾ ਜਲਾ ਕੇ ਵੀ ਦੇ ਦਿੰਦਾ ਹੈ। ਅਜੇਹੀਆਂ ਤਰਾਸਦੀਆਂ ਤੋਂ ਬਚਣ ਲਈ ਮਾਂ ਪਿਉ ਨੇ ਕੰਨਿਆਂ ਭਰੂਣ ਹੱਤਿਆ ਜਿਹਾ ਵਿਚਲਾ ਰਾਹ ਲੱਭ ਲਿਆ ਹੈ। ਪਰ ਇਹ ਅਬੋਧ ਪਾਪ ਕਲਮਾਂ ਵਾਲਿਆਂ ਦੀ ਜ਼ਮੀਰ ਟੁੰਬਦਾ ਹੈ। ਮਨੁੱਖੀ ਨਸਲ ਦਾ ਭਵਿੱਖ ਦੀ ਦਾਅ ਤੇ ਲੱਗ ਗਿਆ ਹੈ ਤੇ ਸਮਾਜਕ ਜੀਵਨ ਵਿਚਲੀ ਇਕਸੁਰਤਾ ਵੀ। ਗੁਰਭਜਨ ਗਿੱਲ ਜਿਹਾ ਹੱਸਾਸ ਸ਼ਾਇਰ ਅਜੋਕੇ ਪੰਜਾਬ ਸਾਹਵੇ ਮੂੰਹ ਅੱਡੀ ਖੜ੍ਹੀ ਇਸ ਵਿਕਰਾਲ ਸਮੱਸਿਆ ਨਾਲ ਨਿਪਟਣ ਲਈ ਆਪਣੇ ਗੀਤਾਂ ਦੀਆਂ ਧੁਨਾਂ ਬਣਾਉਂਦਾ ਹੈ— ਕਿਉਂ ਜੁ ਰੱਖੜੀ ਦੀ ਤੰਦ ਖ਼ਤਰੇ ਵਿਚ ਹੈ—

"ਮਾਏ ਨੀ ਅਣਜੰਮੀ ਧੀ ਨੂੰ,
ਆਪਣੇ ਨਾਲੋਂ ਵਿੱਛੜੇ ਜੀਅ ਨੂੰ,
ਜਾਂਦੀ ਵਾਰੀ ਮਾਏ ਨੀ ਇਕ ਲੋਰੀ ਦੇ ਦੇ।
ਬਾਬਲ ਤੋਂ ਭਾਵੇਂ ਚੋਰੀ ਨੀ ਇਕ ਲੋਰੀ ਦੇ ਦੇ।

.... .... ....

ਧੀ ਤਿਤਲੀ ਨੂੰ ਮਸਲਣ ਵੇਲੇ,
ਚੁੱਪ ਖੜ੍ਹੇ ਕਿਉਂ ਧਰਮਾਂ ਵਾਲੇ,
ਗੁੰਗੇ ਬੋਲੇ ਹੋ ਗਏ ਸਾਰੇ
ਨੱਕ ਨਮੂਜ਼ਾਂ ਸ਼ਰਮਾਂ ਵਾਲੇ।
ਬਿਨ ਡੋਲੀ ਤੋਂ ਧਰਮੀ ਮਾਪਿਆਂ
ਕਿਧਰ ਨੂੰ ਧੀ ਤੋਰੀ ...... ?
ਨੀ ਇਕ ਲੋਰੀ ਦੇ ਦੇ।"

ਕਵੀ ਨੂੰ ਇੱਕਵੀਂ ਸਦੀ ਦੀ ਨਵੀਂ ਸਵੇਰ ਵੀ 'ਵੀਹਵੀਂ ਸਦੀ ਦਾ ਕੂੜਾ ਕਰਕਟ" ਅਤੇ 'ਰੱਦੀ ਕਾਗਜ਼ ਵਰਗਾ ਨਿਕਮੁਕ' ਲੈ ਕੇ ਆਈ ਜਾਪਦੀ ਹੈ। ਸਦੀ ਬੀਤਣ ਤੇ ਵੀ ਕੋਈ ਬੁਨਿਆਦੀ ਤਬਦੀਲੀ ਨਹੀਂ ਵਾਪਰੀ। ਨਵੀਂ ਸਦੀ ਦੇ ਜਸ਼ਨਾਂ ਵਿਚ ਭਾਵੇਂ ਕਿੰਨੀਆਂ ਰੋਸ਼ਨੀਆਂ ਜਗਾਈਆਂ ਜਾ ਰਹੀਆਂ ਪਰ ਕਵੀ ਨੂੰ ਆਪਣਾ ਆਲਾ ਦੁਆਲਾ ਡੂੰਘੇ ਹਨੇਰੇ ਵਿਚ ਘਿਰਿਆ ਨਜ਼ਰ ਆਉਂਦਾ ਹੈ। ਇਹ ਹਨੇਰਾ ਬਾਜ਼ਾਰ ਸੰਸਕ੍ਰਿਤੀ ਦਾ ਹੈ ਜਿਸ ਨੇ ਸਾਡੇ ਵਿਚੋਂ ਜੋ ਵੀ ਜਿਊਣ ਜੋਗਾ ਹੈ ਉਸ ਨੂੰ ਡੀਕ ਲੈਣਾ ਹੈ। ਕੁਝ ਇਸ ਤਰ੍ਹਾਂ ਦੇ ਹੀ ਉਦਗਾਰ ਹਿੰਦੀ ਕਵੀ ਕੇਦਾਰ ਨਾਥ ਸਿੰਘ ਆਪਣੀ ਇਕ ਕਵਿਤਾ ਵਿਚ ਪ੍ਰਗਟ ਕਰਦੇ ਹਨ। ਉਹ ਕਹਿੰਦੇ ਹਨ ਕਿ 'ਬਾਜ਼ਾਰ ਵਿਚ ਧੂੜ ਹੈ' ਅਤੇ 'ਧੂੜ ਵਿਚ ਜਨਤਾ' ਪਰ ਉੱਥੇ ਪਹੁੰਚ ਕੇ ਉਹਨਾਂ ਨੂੰ ਅਚਰਜ ਹੁੰਦਾ ਹੈ— "ਬਾਜ਼ਾਰ ਵਿਚ ਨਾ ਧੂੜ ਸੀ ਨਾ, ਜਨਤਾ ਦੋਹਾਂ ਨੂੰ ਸਾਫ ਕਰ ਦਿੱਤਾ ਗਿਆ ਸੀ।

ਸਾਡਾ ਕਵੀ ਭੂਤ, ਭਵਿੱਖਤ ਅਤੇ ਵਰਤਮਾਨ ਨੂੰ ਮੇਲ ਕੇ, ਜੋ ਕੁਝ ਖੱਟਿਆ ਅਤੇ ਗੁਆਇਆ ਹੈ, ਇਸਦਾ ਲੇਖਾ ਜੋਖਾ ਕਰ ਕੇ, ਫਿਰ ਮੁਲਕ ਨੂੰ ਸ਼ਹੀਦਾਂ ਦੇ ਸੁਪਨਿਆਂ ਦੇ ਅਨੁਰੂਪ ਬਨਾਉਣ ਦਾ ਹੋਕਾ ਦਿੰਦਾ ਹੈ।

"ਸੁਰਖ ਲਹੂ ਸੰਗ ਲਿਖੀ ਇਬਾਰਤ
ਮੁੜ ਕੇ ਪੜ੍ਹੀਏ।
ਅਣਖੀ ਮਾਂ ਦੇ ਅਣਖੀ ਪੁੱਤਰ
ਸੂਲੀ ਚੜ੍ਹ ਮੁਸਕਾਉਂਦੇ ਸੀ ਜੋ,
ਉਨ੍ਹਾਂ ਦੇ ਸਨਮੁਖ ਤਾਂ ਖੜ੍ਹੀਏ।
ਜੋ ਜੋ ਇਹਨਾਂ ਸੂਰਮਿਆਂ ਨੇ ਚਾਹਿਆ ਸੀ
ਉਹ ਸੂਰਤ ਘੜੀਏ।
ਕੰਧਾਂ ਉਪਰ ਲਿਖਿਆ ਪੜ੍ਹੀਏ।"

'ਕਪਿਲ ਵਸਤੂ ਉਦਾਸ ਹੈ' ਨਾਂ ਦੀ ਕਵਿਤਾ ਵਿਚ ਮਹਾਨਤਾ ਦੀਆਂ ਬੁਲੰਦੀਆਂ ਨੂੰ ਛੋਹਣ ਸਮੇਂ ਜਿਹਨਾਂ ਜਿਹਨਾਂ ਮਨੁੱਖੀ ਰਿਸ਼ਤਿਆਂ ਦੀ ਬਲੀ ਦਿਤੀ ਜਾਂਦੀ, ਕਵੀ ਨੇ ਉਹਨਾਂ ਦਾ ਮਰਸੀਆ ਸੰਵੇਦਨਸ਼ੀਲ ਹਿਰਦੇ ਨਾਲ ਲਿਖਿਆ ਹੈ—

"ਅਜੇ ਤੀਕ ਵੀ ਹਰ ਰੋਜ਼
ਕਪਿਲ ਵਸਤੂ ਉਡੀਕਦੀ ਹੈ,
ਆਪਣੇ ਸਿਧਾਰਥ ਪੁੱਤਰ ਨੂੰ।
ਉਨ੍ਹਾਂ ਭਾਣੇ ਬੋਧ ਗਯਾ ਦੇ ਬਿਰਖ ਨੇ,
ਉਨ੍ਹਾਂ ਦਾ ਪੁੱਤਰ ਖਾ ਲਿਆ ਹੈ।
ਤੇ ਜੋ ਬਾਕੀ ਬਚਿਆ,

ਉਹ ਤਾਂ ਬੁੱਧ ਸੀ।"

ਕਵੀ ਦੀ ਕਵਿਤਾ ਵਿਚ 'ਜੱਗ ਭਰਿਆ ਮੇਲਾ ਵੇਖਦਿਆਂ, 'ਭੀੜ' ਚੋਂ ਉਂਗਲੀ ਛੱਡ ਤੁਰ ਜਾਣ ਵਾਲਿਆਂ ਦਾ ਦਰਦ ਵੀ ਹੈ ਜੋ 'ਦਿਨ ਚੜ੍ਹਦੇ ਦੀ ਲਿਸ਼ਕੋਰ 'ਤੇ 'ਵਗਦੇ ਪਾਣੀ ਦੀ ਤੋਰ ਜਹੀ' ਸੀ। ਤੇ ਹੁਣ ਕਵੀ ਆਪਣੇ ਸਾਥ ਨੂੰ ਪਿੱਛੇ ਪਿੱਛੇ ਨਹੀਂ, 'ਬਰਾਬਰ ਤੁਰਨ' ਦੀ ਹਦਾਇਤ ਕਰਦਾ ਹੈ ਤਾਂ ਕਿ ਉਹ ਪਰਛਾਵੇਂ ਵਾਂਗ ਨਹੀਂ ਸਗੋਂ ਧਿਰ ਤੇ ਭਾਈਵਾਲ ਬਣ ਕੇ ਸਾਥ ਨਿਭਾਅ ਸੱਕੇ।

ਦੇਸ਼ ਦੇ ਸੰਵਿਧਾਨ ਵਿਚ ਲਗਾਤਾਰ ਹੋਣ ਵਾਲੀਆਂ ਤਰਮੀਮਾਂ ਵੀ ਸਾਧਾਰਨ ਜਨ ਦਾ ਕੁਝ ਨਹੀਂ ਸੁਆਰ ਰਹੀਆਂ। ਸਗੋਂ ਇਹਨਾਂ ਤਰਮੀਮਾਂ ਨੂੰ ਲਿਆਉਣ ਵਾਲੇ ਅਤੇ ਸੰਵਿਧਾਨ ਦੇ ਵਿਆਖਿਆਕਾਰ ਨਿਹਿਤ ਸੁਆਰਥੀ ਤੱਤਾਂ ਦੇ ਹੱਥਾਂ ਵਿਚ ਖੇਡ ਕੇ ਸੰਵਿਧਾਨ ਨੂੰ ਵੀ ਇਕ ਮਜ਼ਾਕ ਬਣਾ ਰਹੇ ਹਨ—

"ਕਾਨੂੰਨ ਦੀ ਕਿਤਾਬ ਵਿਚ ਪਏ ਹਰਫਾਂ ਨੇ ਕਿਹਾ,
ਸਾਨੂੰ ਇਨ੍ਹਾਂ ਪੱਥਰਾਂ ਤੇ ਗੱਡੇ ਹੋਏ ਰੁੱਖਾਂ ਜਹੇ,
ਵਿਆਖਿਆਕਾਰਾਂ ਤੋਂ ਬਚਾਓ।
ਇਹ ਸਾਡੀ ਮੂਲ ਭਾਵਨਾ ਦੀ,
ਬੇਹੁਰਮਤੀ ਕਰਦੇ ਹਨ।"

ਅਨੰਤ ਪੈਂਡੇ ਝਾਗਦੀਆਂ ਹਵਾਵਾਂ ਤੋਂ ਕਵੀ ਨੂੰ ਭਟਕਣ ਅਤੇ ਸਫਰ ਵਿਚਲੇ ਫਰਕ ਦਾ ਪਤਾ ਚੱਲਦਾ ਹੈ। 'ਖੌਲਦੇ ਸਮੁੰਦਰ' ਅਤੇ 'ਨਦੀ ਦੇ ਸੁਕਦੇ ਪਾਣੀ' ਉਸ ਨੂੰ ਸ਼ੋਰ ਦੇ ਖਿਲਾਫ ਬੋਲਣ ਦਾ ਵੱਲ ਸਿਖਾਉਂਦੇ ਹਨ। ਕਵੀ ਦੀ ਲੋਚਾ ਹੈ ਕਿ ਵਿਗਿਆਨ ਲੋਕ-ਭਲੇ ਦੇ ਕੰਮ ਆਵੇ। ਨਵੀਆਂ ਆਰਥਿਕ ਨੀਤੀਆਂ ਤਹਿਤ ਨਿਜੀਕਰਣ, ਉਦਾਰੀਕਰਣ ਅਤੇ ਸੰਸਾਰੀਕਰਣ ਉਤੇ ਜ਼ੋਰ ਦਿਤਾ ਜਾ ਰਿਹਾ ਹੈ। ਸਾਮਰਾਜ ਦੀ ਵਿੱਤੀ ਪੂੰਜੀ ਦਾ ਭਾਰਤ ਸਮੇਤ ਗਰੀਬ ਦੇਸ਼ਾਂ ਦਾ ਨਕਾਲ ਪੁੱਟਣ ਲਈ ਵਿਆਪਕ ਹਮਲਾ ਹੋ ਰਿਹਾ ਹੈ। ਪੂੰਜੀ ਜਿੱਥੇ ਚਾਹੇ ਪੁੱਜ ਜਾਵੇ ਪਰ 'ਕਿਰਤ' ਲਈ ਹੱਦਾਂ ਨਿਸ਼ਚਿਤ ਹਨ। ਸਾਡੀ ਖੇਤੀ ਬਾੜੀ, ਕੁਟੀਰ ਉਦਯੋਗ, ਅਰਥ ਚਾਰਾ ਅਤੇ ਇੱਥੋਂ ਤੱਕ ਕਿ ਸੰਸਕ੍ਰਿਤੀ ਵੀ ਖਤਰੇ ਵਿਚ ਹੈ ਜਿਸ ਤੇ ਨਿਰਲੱਜ ਤਾਕਤਾਂ ਦਾ ਹਮਲਾ ਹੈ। ਸੰਸਾਰੀਕਰਣ, ਬਾਜ਼ਾਰੀਕਰਣ ਵਿਰੁੱਧ ਲੜਦਿਆਂ ਕਵੀ ਆਪਣੇ ਬੋਲਾਂ ਦੇ ਰੋਹਲੇ ਬਾਣ ਛੱਡਦਾ ਹੈ ਕਿਉਂ ਜੁ ਇਹ ਵਿਰੋਧ ਹੀ ਸਾਡੇ ਜ਼ਿੰਦਾ ਰਹਿਣ ਦੀ ਨਿਸ਼ਾਨੀ ਹੈ—

"ਮਨਾਂ ਵਿਚੋਂ ਕੱਢ ਦਿਓ ਡਾਢਿਆਂ ਦੇ ਰੋਬ ਨੂੰ।
ਇਕੋ ਰੰਗ ਰੰਗਣ ਜੋ ਚਾਹੁੰਦੇ ਨੇ ਗਲੋਬ ਨੂੰ।
ਵੇਚ ਕੇ ਬਾਜ਼ਾਰ ਧਾਗੇ ਕਰਨਗੇ ਖੱਟੀਆਂ।
ਕਿਤੇ ਮੇਰੀ ਭੈਣ ਘਰੇ ਰੰਗ ਲਏ ਨਾ ਅੱਟੀਆਂ।
ਇਕੋ ਡੋਬੇ ਵਿਚ ਚਾਹੁੰਦੇ ਚਾਅ ਸਾਡੇ ਰੰਗਣਾ।
ਚੂੜੀਆਂ ਬਲੌਰੀ ਹੋਕਾ ਪਿੰਡ 'ਚੋਂ ਨਹੀਂ ਲੰਘਣਾ।
ਕੱਪੜੇ ਮਸ਼ੀਨੀ ਉਤੇ ਫੁੱਲ ਵੀ ਮਸ਼ੀਨ ਦੇ।
ਸੁਣੂ ਤੇ ਸੁਣਾਊ ਕੌਣ ਦੁੱਖੜੇ ਜ਼ਮੀਨ ਦੇ।
ਰੰਗਾਂ ਨੂੰ ਸੰਭਾਲਣਾ ਵੀ ਸਾਡੀ ਜ਼ਿੰਮੇਵਾਰੀ ਏ।
ਇਨ੍ਹਾਂ ਹੀ ਬਚਾਉਣੀ ਸਾਡੇ ਖੰਭਾਂ ਦੀ ਉਡਾਰੀ ਏ।"

ਕਵੀ ਉਸ ਦੌਰ ਵਿਚੋਂ ਲੰਘ ਰਿਹਾ ਹੈ, ਜਿਸ ਵਿਚ 'ਨਿੱਕੇ ਨਿੱਕੇ ਲਾਲਚਾਂ ਲਈ' 'ਵੱਡੇ ਵੱਡੇ ਬੁੱਤ ਟੁੱਟ ਰਹੇ ਹਨ। ਗਰੀਬੀ ਰੇਖਾਂ ਤੋਂ ਹੇਠਾਂ ਰਹਿੰਦੇ ੩੩ ਕਰੋੜ ਲੋਕਾਂ ਨੂੰ ਉਹ ੩੩ ਕਰੋੜ ਦੇਵਤੇ ਆਖ ਕੇ ਵਿਅੰਗ ਵਿਧਾ ਦਾ ਪ੍ਰਯੋਗ ਕਰਦਾ ਹੈ। ਜੇ ਏਨੀ ਵੱਡੀ ਮਨੁੱਖੀ ਸ਼ਕਤੀ ਨੂੰ ਢੰਗ ਨਾਲ ਸੰਭਾਲ ਲਿਆ ਜਾਵੇ, ਇਹਨਾਂ ਦੇ ਮਸਲੇ ਹੱਲ ਕਰ ਕੇ, ਤਾਂ ਤਰੱਕੀ ਹੋ ਸਕਦੀ ਹੈ ਨਹੀਂ ਤਾਂ ਤਬਾਹੀ ਯਕੀਨੀ ਹੈ।

ਨਵੰਬਰ ੧੯੮੪ ਦੀ ਇੰਦਰਾ ਗਾਂਧੀ ਦੀ ਹੱਤਿਆ ਤੋਂ ਬਾਅਦ, ਹੋਈ ਸਿੱਖ ਵਿਰੋਧੀ ਹਿੰਸਾ ਨੇ ਵੀ ਕਵੀ ਮਨ ਨੂੰ ਝਕ ਝੋਰਿਆ ਹੈ। ਕੁਝ 'ਇਤਿਹਾਸਕ ਵਿਅਕਤੀਆਂ' ਦੇ ਚਿਹਰੇ ਤੋਂ ਨਕਾਬ ਖਿੱਚੀ ਗਈ ਹੈ—

"ਸੱਜਣਾਂ"! ਤੂੰ ਚੰਗੀ ਨਾ ਕੀਤੀ।
"ਭਗਤ" ਕਹਾਵੇਂ ਮਨ ਬਦਨੀਤੀ।
ਨਾਂ 'ਜਗਦੀਸ਼ਰ' ਉਲਟੀ ਰੀਤੀ।
ਚਿੱਟੇ ਵਸਤਰ ਹੇਠ ਭਲਾ ਦੱਸ
ਕਾਲਖ ਕਿਵੇਂ ਛਪਾਓਗੇ ?
ਵਿਧਵਾਵਾਂ ਦੇ ਹਾਉਕੇ ਕੋਲੋਂ
ਬਚ ਕੇ ਕਿਧਰ ਜਾਓਗੇ।"

ਇਸੇ ਸ਼ੈਲੀ ਵਿਚ ਕਾਫੀ ਦੀ ਤਰਜ਼ ਤੇ ਹੇਠਲੀ ਕਵਿਤਾ, ਭਾਰਤ ਪਾਕ ਦੋਸਤੀ ਵਿਚ ਦਰਾਰਾਂ ਪੈਦਾ ਕਰਨ ਵਾਲਿਆਂ, ਹਿੰਦ ਪਾਕ ਨੂੰ ਲੜਾਉਣ ਵਾਲੇ, ਖੁਦਗਰਜ਼ ਟੋਲਿਆਂ ਦੇ ਮੂੰਹ ਤੇ ਚਪੇੜ ਹੈ :

'ਚੱਲ ਬੁੱਲ੍ਹਿਆ ਧਰਤੀ ਤੇ ਚੱਲੀਏ
ਲੱਭੀਏ ਫੇਰ ਪੁਰਾਣੇ ਡੇਰੇ।
ਜੋ ਨਾਂ ਤੇਰੇ ਨਾਂ ਹੁਣ ਮੇਰੇ।
ਜਿੱਥੇ ਅੱਜ ਕੱਲ੍ਹ ਘੋਰ ਹਨੇਰੇ
ਮੁੜ ਕੇ ਓਹੀ ਥਾਵਾਂ ਮੱਲੀਏ।"

'ਸ਼ਹੀਦ ਬੋਲਦਾ ਹੈ' ਕਵਿਤਾ ਵਿਚ ਕਵੀ 'ਲੋਕ-ਮੁਕਤੀ ਦਾ ਵਸੀਲਾ' 'ਸਿਰਫ ਇੱਕੋ-ਇਨਕਲਾਬ' ਦੱਸਦਾ ਹੈ। ਸ਼ਹੀਦ ਭਗਤ ਸਿੰਘ ਅਤੇ ਉਸਦੀ ਰਾਹ ਤੇ ਤੁਰਨ ਵਾਲੇ 'ਲੰਮੇ ਸਫਰ

ਦਾ ਕੇਵਲ ਪੜਾਅ' ਹਨ। 'ਬਾਪੂ ਤੇਰੇ ਦੇਸ ਵਿਚ' ਕਵਿਤਾ ਗੁਜਰਾਤ ਦੀ ਮੁਸਲਿਮ ਵਿਰੋਧੀ ਹਿੰਸਾ ਤੇ ਖ਼ੂਨ ਦੇ ਅੱਥਰੂ ਕੇਰਦੀ ਹੈ—

"ਗੋਲੀਆਂ ਬੰਦੂਕਾਂ ਸਾਹਵੇਂ, ਸਹਿਮਿਆ ਕਾਨੂੰਨ ਹੈ।
ਕੁਰਸੀ ਤੇ ਆਣ ਬੈਠਾ, ਮਜ਼ਬੀ ਜਨੂੰਨ ਹੈ।"

ਸਾਂਝੀ ਪੰਜਾਬੀਅਤ ਦੇ ਜਜ਼ਬੇ ਨਾਲ ਸਰਸ਼ਾਰ ਹੋ ਕੇ ਕਵੀ ਨੇ ਛਦਮ ਦੇਸ਼ ਭਗਤੀ ਦੇ ਪਰਖਚੇ ਵੀ ਉਡਾਏ ਹਨ ਜਿਸ ਕਾਰਨ ਜਦੋਂ ਵੀ ਸਰਹੱਦ ਤੇ ਕਿਸੇ ਪਾਸੇ ਵੀ ਗੋਲੀ ਚੱਲਦੀ ਹੈ ਝੋਲੀ ਕਿਸੇ ਪੰਜਾਬਣ ਮਾਂ ਦੀ ਹੀ ਸੱਖਣੀ ਹੁੰਦੀ ਹੈ। ਹਿੰਦ ਪਾਕ ਝਗੜੇ ਅਮਰੀਕਨ ਸਾਮਰਾਜ ਦਾ ਸ਼ੁਗਲ ਹੈ ਜਿਸ ਨੂੰ ਕਵੀ ਨੇ 'ਚਲਾਕ ਥਾਣੇਦਾਰ' ਦਾ ਨਾਂ ਦਿਤਾ ਹੈ ਜੋ ਪਹਿਲਾਂ ਹਥਿਆਰ ਫੜਾਉਂਦਾ ਹੈ ਅਤੇ ਫਿਰ ਸੁਲ੍ਹਾ ਕਰਵਾਉਂਦਾ ਹੈ। ਜਿੰਨਾ ਚਿਰ ਦੋਹਾਂ ਪਾਸਿਆਂ ਦੇ ਲੋਕ ਜਾਗਣਗੇ ਨਹੀਂ ਸ਼ਾਤਰ ਲੋਕ ਆਪਣੀ ਖੇਡ ਖੇਡਦੇ ਰਹਿਣਗੇ।

ਕਵੀ ਦੀਆਂ ਕੁਝ ਗ਼ਜ਼ਲਾਂ ਦੇ ਸ਼ੇਅਰ ਵੀ ਲੋਕ ਚੇਤਨਾ ਦੀ ਲੋਅ ਨਾਲ ਰੌਸ਼ਨ ਹਨ—

— "ਮੈਂ ਦਾਮਨ ਦੀ ਕਵਿਤਾ ਵਿਚਲੀ,
ਹਾਕਮ ਨੂੰ ਫਿਟਕਾਰ ਵੀਰਨਾ।
ਆਖ ਦਮੋਦਰ ਅੱਖੀਂ ਡਿੱਠਾ,
ਰੱਖ ਨਾਂ ਰੂਹ ਤੇ ਭਾਰ ਵੀਰਨਾ।

———

— 'ਰੁੱਖ ਤੇ ਬੰਦੇ ਵੇਖੋ ਸਿਰਫ ਦੁਪਹਿਰਾਂ ਨੂੰ,
ਸ਼ਾਮ ਸਵੇਰੇ ਸਭ ਦਾ ਕਦ ਲੰਮੇਰਾ ਹੈ।

———

— ਧਰਤ ਅੰਬਰ ਭਟਕ ਨਾ ਤੂੰ ਐ ਹਵਾ,
ਬਾਂਸ ਦੀ ਪੋਰੀ 'ਚ ਵੜਕੇ ਤਾਨ ਬਣ।

ਹੇਠਲੇ ਦੋ ਸ਼ੇਅਰ ਪਰਿਵਾਰਿਕ ਅਤੇ ਸਮਾਜਿਕ ਅਲਗਾਉ ਨੂੰ ਮੂਰਤੀਮਾਨ ਕਰਦੇ ਹਨ—

— 'ਪੁੱਤ ਵੀ ਦੇਵੇ ਹੁੰਗਾਰਾ ਫੋਨ ਤੇ
ਵਧ ਰਿਹਾ ਵੇਖੋ ਨਿਰੰਤਰ ਫਾਸਲਾ।

———

— ਪੰਜ ਸਦੀਆਂ ਦੇ ਪੈਂਡੇ, ਮਗਰੋਂ ਕਿੱਥੇ ਪਹੁੰਚ ਗਏ ਆਂ,
ਸਿਰਫ ਜਨੇਊ ਗਾ ਸੱਕਦੇ ਨੇ ਗੁਰੂ ਨਾਨਕ ਦੀ ਬਾਣੀ।

ਆਪਣੀ ਇਸ ਲੋਕ ਪੱਖੀ ਸੁਰ ਸਦਕਾ ਧਰਤੀ-ਨਾਦ ਦੀ ਕਵਿਤਾ, ਲੋਕਾਂ ਦੇ ਚੇਤਿਆਂ ਵਿਚ ਵੱਸਦੀ ਰਹੇਗੀ।

*ਕਰੀਵਾਲਾ (ਸਿਰਸਾ) ੧੨੫੦੭੫*

## ਪ੍ਰੋਫੈਸਰ ਬੰਗੜ ਨੂੰ ਡਾਕਟਰੇਟ ਦੀ ਡਿਗਰੀ



ਪਿਛਲੇ ੧੮ ਸਾਲ ਤੋਂ ਜਨਤਾ ਕਾਲਜ ਕਰਤਾਰਪੁਰ ਵਿਚ ਪ੍ਰਾਧਿਆਪਕ ਵਜੋਂ ਸੇਵਾ ਨਿਭਾ ਰਹੇ ਪ੍ਰੋ. ਸੁਰਿੰਦਰ ਕੁਮਾਰ ਬੰਗੜ ਨੇ ਡਾਕਟਰੇਟ ਦੀ ਡਿਗਰੀ ਪ੍ਰਾਪਤ ਕਰ ਲਈ ਹੈ। ਉਨ੍ਹਾਂ ਨੇ ਡਾ. ਜਸਬੀਰ ਸਿੰਘ ਸਾਬਰ ਚੇਅਰਮੈਨ ਸ੍ਰੀ ਗੁਰੂ ਰਵਿਦਾਸ ਚੇਅਰ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੀ ਰਹਿਨੁਮਾਈ ਅਧੀਨ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਧਰਮ ਅਧਿਅਨ ਵਿਭਾਗ ਤੋਂ 'ਭਗਤ ਕਬੀਰ ਬਾਣੀ ਵਿਚ ਦਲਿਤ ਚੇਤਨਾ' (ਸ੍ਰੀ ਗੁਰੂ ਗ੍ਰੰਥ ਸਾਹਿਬ 'ਚ ਦਰਜ ਬਾਣੀ ਦੇ ਆਧਾਰ 'ਤੇ) ਆਪਣਾ ਸ਼ੋਧ ਪ੍ਰਬੰਧ ਪੇਸ਼ ਕੀਤਾ ਜਿਸ ਨੂੰ ਮੁੱਖ ਰੱਖਦਿਆਂ ਯੂਨੀਵਰਸਿਟੀ ਦੇ ਚਾਂਸਲਰ ਅਤੇ ਪੰਜਾਬ ਦੇ ਗਵਰਨਰ ਨੇ ਉਨ੍ਹਾਂ ਨੂੰ ਪੀ.ਐਚ.ਡੀ. ਦੀ ਡਿਗਰੀ ਪ੍ਰਦਾਨ ਕੀਤੀ। ਸ੍ਰੀ ਬੰਗੜ ਲੰਬੇ ਸਮੇਂ ਤੋਂ ਸ੍ਰੀ ਗੁਰੂ ਰਵਿਦਾਸ ਨਾਲ ਜੁੜੀਆਂ ਸੰਸਥਾਵਾਂ ਨਾਲ ਜੁੜੇ ਹੋਏ ਹਨ ਤੇ ਪੰਜਾਬ ਦੇ ਕੈਬਨਿਟ ਮੰਤਰੀ ਚੌਧਰੀ ਜਗਜੀਤ ਸਿੰਘ ਵੱਲੋਂ ਜਾਰੀ ਕੀਤੇ ਜਾਂਦੇ ਮਾਸਿਕ ਪੱਤਰ 'ਰਵਿਦਾਸ ਜੈਕਾਰਾ' ਦੇ ਸੰਪਾਦਕ ਵੀ ਹਨ।

## ਰਾਮਪੁਰ ਵਿਚ ਕਵੀ ਦਰਬਾਰ

ਮਾਘੀ ਵਾਲੇ ਦਿਨ ਪਿੰਡ ਰਾਮਪੁਰ ਬੁੱਢੀ ਮਾੜੀ ਵਿਚ ਇਕ ਸ਼ਾਨਦਾਰ ਕਵੀ ਦਰਬਾਰ ਕੀਤਾ ਗਿਆ। ਨਾਮਧਾਰੀ ਪੰਜਾਬੀ ਸਾਹਿਤ ਸਭਾ ਸ੍ਰੀ ਜੀਵਨ ਨਗਰ ਦੇ ਕਵੀਆਂ, ਮਾਸਟਰ ਅਮਰੀਕ ਸਿੰਘ, ਜੁਗਿੰਦਰ ਸਿੰਘ ਮੁਕਤਾ, ਗੁਰਦਿਆਲ ਸਿੰਘ ਪ੍ਰੀਤ, ਪੂਰਨ ਸਿੰਘ ਨਿਰਾਲਾ, ਹਰਭਜਨ ਸਿੰਘ ਰਾਜਾ, ਕੁਲਦੀਪ ਸਿੰਘ ਦੀਪ, ਕਰਨੈਲ ਸਿੰਘ ਅਸਪਾਲ, ਰਜਿੰਦਰ ਸਿੰਘ ਰਾਜ, ਬਲਦੇਵ ਸਿੰਘ ਵੜੈਚ, ਸਵਰਨ ਸਿੰਘ ਚੀਮਾ, ਜਾਗੀਰ ਕੌਰ ਸੰਧੂ, ਸਾਧੂ ਸਿੰਘ ਕਿਸਾਨ ਨੇ ਭਾਗ ਲਿਆ। ਸਾਧੂ ਸਿੰਘ ਕਿਸਾਨ ਨੇ ਸਾਰੇ ਕਵੀਆਂ ਨੂੰ ਸੋਹਣੇ ਢੰਗ ਨਾਲ ਪੇਸ਼ ਕੀਤਾ। ਕਵੀ ਦਰਬਾਰ ਵਿਚ ਵਾਹ ਵਾਹ ਦੀਆਂ ਆਵਾਜ਼ਾਂ ਆਉਂਦੀਆਂ ਰਹੀਆਂ। ਪਹਿਲਾਂ ਸੰਤ ਖੰਡੂ ਵਾਲੀਆਂ ਨੇ ਕਥਾ ਕੀਤੀ।

*—ਪੂਰਨ ਸਿੰਘ ਨਿਰਾਲਾ*

## ਹੇ ਵਣਜਾਰੇ !

—ਦਲਬੀਰ ਸਿੰਘ 'ਤਰਸ'

ਹੇ ਵਣਜਾਰੇ! ਸਾਜਨ ਦੇ ਮਿਠੜੇ ਬੋਲ;
ਗੌਂਦਾ ਜਾਹ ਤੇ ਤੁਰਿਆ ਜਾਹ, ਆਪ ਸੁਤੇ ਅਣਭੋਲ।

ਵਿੱਚ ਚਤਰਾਈਆਂ ਧੱਸ ਗਿਉਂ ਜੇ, ਦੂਰ ਚਲੇ ਜਏ ਵੇਲਾ;
ਲੰਘ ਗਿਆ ਜੋ ਪਰਤ ਨਹੀਂ ਔਣਾ, ਖੋ ਗਿਆ ਮੇਲੀ ਮੇਲਾ।

ਗਿਆਨ ਅਤੇ ਵਿਗਿਆਨ ਕਦੇ ਨਾ, ਮਿਣੀਆਂ ਮੀਤ ਮੁਹਾਰਾਂ;
ਕਿਵੇਂ ਕਿਸ ਤਰ੍ਹਾਂ ਦੇ ਰਾਹ ਪੈ ਕੇ, ਨਾ ਮਿਲੀਆਂ ਕਦੇ ਸਾਰਾਂ।

ਰਾਹ ਲੰਮੇ ਭਾਵੇਂ ਚਲਦੇ ਜਾਈਏ, ਇੱਕੋ ਤੀਰ ਨਸ਼ਾਨਾ;
ਜਦ ਤੱਕ ਜਾਗੇ ਜਿੰਦ ਦਿਹੀ ਵਿੱਚ, ਲੱਭਦੀ ਰਹੁ ਠਿਕਾਨਾ।

ਚਾਹ ਦਰਸ ਦੇ ਰਸ ਇਕ ਹੋ ਗਏ, ਪਾ ਗਏ ਮੁੱਲ ਅਮੋਲ;
ਇਹੁ ਰਤਨ ਅਤੋਲ,
ਮਿੱਠੜੇ ਜਿਸ ਦੇ ਬੋਲ,
ਗੌਂਦਾ ਜਾਹ ਅਣਭੋਲ।



ਹੇ ਵਣਜਾਰੇ! ਪਾਵਹੁ ਅਨੰਦ ਘਣਾ;
ਹੋਰ ਵਣਜ ਨਾ ਲੋੜ ਵਿਆਪੇ, ਇਹ ਰਸ ਪਾਓ ਮਣਾ।

ਗਾਂਦੇ ਜਾਈਏ ਗੁਰ ਗੁਰ ਬਾਣੀ, ਆਪੂੰ ਪਰੇ ਖੋਲ ਕੇ;
ਮੈਂ ਮਾਇਆ ਦੀ ਇਸ ਵਾਦੀ ਤੋਂ, ਸੈ ਕੁਹ ਦੂਰੀਂ ਹੋ ਕੇ।

ਨਾਮ ਰਸ ਵਿੱਚ ਡੁੱਬਦੇ ਜਾਈਏ, ਅਠਸਠ ਹੋ ਇਸ਼ਨਾਨਾ;
ਇਹ ਦਿਹਰੀ ਬੈਕੁੰਠ ਬਣਾਈਏ, ਮਾਣੀਏਂ, ਅਸਲ ਠ਼ਿਕਾਣਾ।

ਅਨਦਿਨ ਜੋ ਇਸ ਰੰਗਤਿ ਰਹਿੰਦੇ, ਰਿਸ਼ਤੇ ਬਣਨ ਘਣੇਰੇ;
ਆਪ ਬਣਾਵਣ ਢਾਵਣ ਵਾਲਾ, ਕੁੱਝ ਵੱਸ ਨਾ ਤੇਰੇ ਮੇਰੇ।

ਖੋ ਗਏ ਜੋ, ਇਨ ਰੰਗੀਂ ਖੇੜੀਂ, ਹੋ ਗਏ ਇੱਕ ਜਣਾ;
ਕੀ ਕੁੱਝ ਹੋਰ ਲਣਾ,
ਪਾਵਹੁ ਅਨੰਦ ਘਣਾ,
ਇਹ ਰਸ ਪਾਓ ਮਣਾ।

## ਦੋ ਰਚਨਾਵਾਂ / ਕਰਤਾਰ ਸਿੰਘ ਕਾਲੜਾ

### .ਗ਼ਜ਼ਲ

ਜ਼ਿੰਦਗੀ ਭਰ ਸਾਂਭੀਆਂ ਜਿਸ ਕਾਤਰਾਂ, ਚਾਨਣ ਦੀਆਂ
ਉਸ ਦੇ ਮਨ ਹੀ ਜੁੜਦੀਆਂ ਨੇ ਮਹਿਫਿਲਾਂ, ਚਾਨਣ ਦੀਆਂ।

ਉਂਞ ਤਾਂ ਹਨ ਬੇਅੰਤ ਜਗ 'ਤੇ ਬਖ਼ਸ਼ਿਸ਼ਾਂ ਬੰਦੇ ਲਈ,
ਵਸਦੀਆਂ ਅੰਤਰ ਮਨੀਂ ਪਰ ਬਖ਼ਸ਼ਿਸ਼ਾਂ, ਚਾਨਣ ਦੀਆਂ।

ਮੈਂ ਹਨੇਰੇ ਨੂੰ ਕਦੇ ਭੁੱਲਕੇ ਨਹੀਂ ਕਰਦਾ ਸਲਾਮ,
ਮੈਨੂੰ ਤਾਂ ਵਿਰਸੇ 'ਚ ਮਿਲੀਆਂ ਆਦਤਾਂ, ਚਾਨਣ ਦੀਆਂ।

ਹੈ ਬੜਾ ਬੇਅੰਤ ਤੇ ਅਸਗਾਹ, ਨਾਲੇ ਹੈ ਅਸੀਮ,
ਕਿੰਞ ਜਾਣੇਂ, ਖ਼ਾਕੀ, ਨੂਰੀ ਖ਼ਸਲਤਾਂ, ਚਾਨਣ ਦੀਆਂ ?

ਮਿੱਥ ਕੇ ਮੰਜ਼ਿਲ ਰਹੇ ਤੁਰਦੇ, ਪੜਾ ਬਣਦੇ ਗਏ,
ਅੰਤ ਨਾ ਆਵੇ ਅਨੰਤੀ ਮੰਜ਼ਿਲਾਂ ਚਾਨਣ ਦੀਆਂ!

ਮੈਂ ਕਿਵੇਂ ਚਾਨਣ ਦਾ ਪੱਲਾ ਤਿਆਗ ਕੇ ਹੋ ਜਾਂ ਮਲੰਗ,
ਹੋ ਸਕੇ ਪਾਲੋ ਤੁਸੀਂ ਵੀ ਮਸਲਤਾਂ, ਚਾਨਣ ਦੀਆਂ।

ਜੋ ਗਏ 'ਕਰਤਾਰ' ਦੀ ਰੰਙਣ 'ਚ ਰੰਙ ਖ਼ੁਸ਼ਨਸੀਬ,
ਹਨ ਉਨ੍ਹਾਂ ਤੇ ਰਹਿਮਤਾਂ ਹੀ ਰਹਿਮਤਾਂ, ਚਾਨਣ ਦੀਆਂ।

### ਲੋਚਾ !

ਦੋ ਦੋ ਤਿੱਪਾਂ ਪੈੜਾਂ ਉੱਤੇ,
ਦੋ ਤਿੱਪਾਂ ਤੇਰੀ ਸਰਦਲ ਉੱਤੇ,
ਗਿਰਕੇ ਬਣ ਗਏ ਮੋਤੀ,
ਭੀਤਰ ਜਗੀ
ਪ੍ਰੇਮ ਦੀ ਜੋਤੀ,
ਰੰਙ ਦੂਣ ਸਵਾਇਆ!

ਸੱਜਣਾਂ ਵੇ
ਅੱਜ ਮੌਸਿਮ ਨਿਖਰੇ ਨਿਖਰੇ
ਨਿਥਰੇ ਪਾਣੀ ਅੱਜ ਝੀਲਾਂ ਦੇ,
ਵਗਣ ਸਮੀਰੀ 'ਵਾਵਾਂ,
ਹੁਣ ਤਾਂ ਸੱਜਣਾ
ਇੱਕੋ ਲੋਚਾ :
ਤੇਰੇ ਰੰਗ ਰੰਗ ਜਾਵਾਂ-
ਬਸ, ਪਲਟੇ ਕਾਇਆ!

*3829/3 ਕਰਤਾਰ ਨਗਰ, ਜਵੱਦੀ ਰੋਡ,*
*ਲੁਧਿਆਣਾ— 141002*

## ਦੌਲਤ ਸਿੰਘ ਦੀ ਛਪੀ ਕਿਤਾਬ

*—ਡਾ. ਹਰਨੇਕ ਸਿੰਘ ਕੋਮਲ*

ਧਨ-ਦੌਲਤ ਦੀ ਰਹਿਮਤ ਸਦਕਾ
ਦੌਲਤ ਸਿੰਘ ਦੀ ਛਪੀ ਕਿਤਾਬ
ਬਹੁਤ ਹੀ ਸੁੰਦਰ
ਬੜੀ ਪਿਆਰੀ!

ਉਂਜ ਤਾਂ ਭਾਵੇਂ ਉਸ ਨੇ
ਹਰ ਇਕ ਪੰਨੇ ਉੱਪਰ
ਇਕੋ ਵਾਕ ਦੇ
ਉਪ-ਵਾਕਾਂ ਤੇ ਵਾਕੰਸ਼ਾਂ ਨੂੰ
ਵੱਖ-ਵੱਖ ਲਿਖ ਕੇ
ਕਵਿਤਾ ਉਸ ਦਾ ਨਾਂ ਰੱਖਿਆ ਸੀ।

ਸ਼ਹਿਰ ਦੇ ਸ਼ਾਹੀ ਹੋਟਲ ਦੇ ਵਿਚ
ਵਿਆਹ ਵਰਗਾ 'ਜਸ਼ਨ' ਰਚਾਇਆ।
ਬਹੁਤ ਵੱਡੀ ਇੱਕ 'ਕੁਰਸੀ' ਨੇ
ਕੀਤੀ ਆਣ ਰਿਲੀਜ਼ ਪੁਸਤਕ।
ਪੁਸਤਕ ਬਾਰੇ
ਪੇਪਰ ਲਿਖ ਕੇ / ਲੈ ਕੇ
ਮਹਾਂ ਨਗਰ ਦੇ
ਵੈਦ-ਹਕੀਮ
ਹੁੰਮ-ਹੁਮਾ ਕੇ ਆਏ।
ਸਭਨਾਂ ਮਿਲ ਕੇ
ਜੈ-ਜੈਕਾਰ ਸ਼ਾਇਰ ਦੀ ਕੀਤੀ।
ਰੱਜ-ਰੱਜ ਕੇ ਫਿਰ ਵਿਸਕੀ ਪੀਤੀ।

ਵਿਸਕੀ ਆਖੇ
ਦੌਲਤ ਸਿੰਘ ਹੈ
ਇੱਕੀਵੀਂ ਸਦੀ ਦਾ ਸ਼ਾਇਰ ਮਹਾਨ।
ਇਸ ਦੀ ਕਵਿਤਾ ਹੈ, ਬ੍ਰਹਿਮੰਡ ਦੀ ਕਵਿਤਾ।

ਅਗਲੇ ਦਿਨ ਅਖ਼ਬਾਰਾਂ ਦੇ ਵਿਚ
'ਜਸ਼ਨ' ਦੀਆਂ ਤਸਵੀਰਾਂ ਛਪੀਆਂ
ਖ਼ਬਰਾਂ ਲੱਗੀਆਂ
ਮੁੜ-ਮੁੜ
ਟੈਲੀਫੋਨ ਦੀ ਘੰਟੀ ਵੱਜੇ
ਦੌਲਤ ਸਿੰਘ ਨੂੰ ਮਿਲਣ ਵਧਾਈਆਂ।

ਖ਼ਬਰਾਂ ਪੜ੍ਹਕੇ
ਸ਼ਹਿਰ ਦਾ ਇੱਕ
ਅਣਗੌਲਿਆ ਫ਼ਕਰ ਸ਼ਾਇਰ
ਸੋਚਣ ਲੱਗਾ

ਕਾਸ਼! ਦੌਲਤ ਸਿੰਘ ਦੀ ਦੌਲਤ
ਬਣ ਸਕਦੀ
ਇਕ ਵੀ ਖ਼ੂਬਸੂਰਤ
ਨਜ਼ਮ, ਨਗ਼ਮਾ ਜਾਂ ਗ਼ਜ਼ਲ।
ਫਿਰ ਉਹ ਸੋਚੇ
ਦੌਲਤ 'ਪੁਸਤਕ' ਬਣ ਸਕਦੀ ਹੈ
ਦੌਲਤ 'ਕਵਿਤਾ' ਬਣ ਨਾ ਸਕਦੀ

*ਗਲੀ ਵਿਕਾਸ ਪਬਲਿਕ ਸਕੂਲ*
*ਮਲੋਟ-੧੫੨੦੭*
*੦੧੬੩੭-੨੬੧੪੧੪*

## ਗੀਤ

*—ਨਵਰਾਹੀ ਘੁਗਿਆਣਵੀ*

ਅਸੀਂ ਹੋ ਗਏ ਸੁਖਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਨਾ ਮੱਖੀਆਂ ਹੋਣ ਦੁਆਲੇ, ਜਦੋਂ ਦੀ ਸ਼ਰਾਬ ਛੱਡ 'ਤੀ।

ਪਹਿਲਾਂ ਜਦੋਂ ਪੀਂਦੇ ਸਾਂ ਤਾਂ ਹੱਥ ਰਹਿੰਦਾ ਤੰਗ ਸੀ।
ਤੰਗੀ ਦੇ ਮਾਹੌਲ ਦਾ ਨਤੀਜਾ ਠੰਢੀ ਜੰਗ ਸੀ।
ਆਪੇ ਮੁੱਕ ਗਏ ਘਾਲ਼ੇ ਮਾਲ਼ੇ, ਜਦੋਂ ਦੀ ਸ਼ਰਾਬ ਛੱਡ 'ਤੀ।
ਅਸੀਂ ਹੋ ਗਏ ਮਹਾਂ ਸੁਖਾਲੇ............

ਝਾਕ ਜਿਹੀ ਰਹਿੰਦੀ ਸੀ ਕਿ ਫਸੇ ਕੋਈ ਮੁਰਗੀ।
ਪੀ ਕੇ ਦੋ ਪਿਆਲੇ ਕਹਿੰਦੇ, "ਗੱਲ ਤੁਰੇ ਧੁਰ ਦੀ।"
ਹੋਏ ਖ਼ਤਮ ਫ਼ਜ਼ੂਲ ਵਖਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਅਸੀਂ ਹੋ ਗਏ ਮਹਾਂ ਸੁਖਾਲੇ..........

ਚੰਗੇ ਮੰਦੇ ਕੰਮ ਦੀ, ਪਛਾਣ ਸੀ ਗੁਆ ਲਈ।
ਜਿੰਦੜੀ ਮਲੂਕ ਜਿਹੀ, ਔਝੜਾਂ 'ਚ ਪਾ ਲਈ।
ਸਾਡੀ ਰੂਹ ਉੱਤੋਂ ਲਹਿ ਗਏ ਜਾਲ਼ੇ, ਜਦੋਂ ਦੀ ਸ਼ਰਾਬ ਛੱਡ ਤੀ।
ਅਸੀਂ ਹੋ ਗਏ ਮਹਾਂ ਸੁਖਾਲੇ...............

'ਨਵਰਾਹੀ' ਇਹ ਸ਼ਰਾਬ ਸਾਨੂੰ, ਕਾਸ਼ਿਆਂ ਨੂੰ ਰਾਸ ਨਾ।
ਸੱਚ ਦੇ ਪਿਆਕੜਾਂ ਨੂੰ, ਜ਼ਹਿਰ ਦੀ ਪਿਆਸ ਨਾ।
ਅਸੀਂ ਵੱਟੀਏ ਕੁਸੰ ਗਤੋਂ ਟਾਲੇ, ਜਦੋਂ ਦੀ ਸ਼ਰਾਬ ਛੱਡ 'ਤੀ।
ਅਸੀਂ ਹੋ ਗਏ ਮਹਾਂ ਸੁਖਾਲੇ, ਸ਼ਰਾਬ ਛੱਡ 'ਤੀ,
ਅਸੀਂ ਹੋ ਗਏ ਮਹਾਂ ਸੁਖਾਲੇ.........

ਨਾ ਮੱਖੀਆਂ ਹੋਣ ਦੁਆਲੇ, ਜਦੋਂ ਦੀ ਸ਼ਰਾਬ ਛੱਡ 'ਤੀ।

*ਕਾਵਿ ਸੰਗ੍ਰਹਿ 'ਥਲਾਂ ਦੀ ਰੇਤ' ਵਿਚੋਂ*

# ਦੋ ਗ਼ਜ਼ਲਾਂ

—ਸਵਰਨ ਰਾਹੀ

-1-

ਇਕ ਪਰਦੇਸਣ ਪੌਣ ਅਸਾਡੇ ਤਨ ਮਨ ਨੂੰ ਲਹਿਰਾ ਗਈ ਹੈ।
ਗੋਰੇ ਗੋਰੇ ਅੰਗ ਛੁਹਾ ਕੇ ਰੋਮ ਰੋਮ ਨਸ਼ਿਆ ਗਈ ਹੈ।
ਆਪਾਂ ਭੁੱਲ ਭੁਲੇਖੇ ਉਸ ਪਰਦੇਸਣ ਨੂੰ ਦਿਲ ਦੇ ਬੈਠੇ,
ਜਿਹੜੀ ਰੋਗ ਅੱਵਲਾ ਆਪਣੇ ਦਿਲ ਦੇ ਤਾਈਂ ਲਾ ਗਈ ਹੈ।
ਉਸ ਪਰਦੇਸਣ ਦੀ ਹਰ ਗੱਲ ਨੇ ਮੈਨੂੰ ਕਾਇਲ ਕੀਤਾ ਹੈ,
ਜਿਹਦੀ ਯਾਦ ਸਦਾ ਲਈ ਮੇਰੇ ਦਿਲ ਦੇ ਵਿਚ ਸਮਾ ਗਈ ਹੈ।
ਉਸ ਪਰਦੇਸਣ ਜਿਹੜਾ ਦਿੱਤਾ ਆਪਾਂ ਦਰਦ ਹੰਢਾ ਲੀਤਾ,
ਦੋ ਪਲ ਖੁਸ਼ੀਆਂ ਦੇ ਕੇ ਜਿਹੜੀ ਉਮਰਾਂ ਲਈ ਤੜਫਾ ਗਈ ਹੈ।
'ਰਾਹੀ' ਉਸ ਪਰਦੇਸਣ ਦਾ ਗ਼ਮ ਕਿਸ ਨੂੰ ਫੋਲ ਸੁਣਾਉਣਾ ਏਂ,
ਜਿਹੜੀ ਬੱਦਲਾਂ ਵਾਂਗੂ ਵਰ੍ਹਕੇ ਜੀਵਨ ਨੂੰ ਅੱਗ ਲਾ ਗਈ ਹੈ।

-2-

ਨੂਰੀ ਝਲਕ ਅਸਾਨੂੰ ਪਲ ਭਰ ਵਿਖਾਲ ਕੇ ਤੂੰ।
ਚੰਨਾਂ! ਨਾ ਬੱਦਲੀਂ ਲੁਕ ਸਾਗਰ ਉਛਾਲ ਕੇ ਤੂੰ।
ਐ ਦਿਲ ਇਹ ਭੌਂ ਦੇ ਭਾੜੇ ਕਿਧਰੇ ਗੁਆ ਨਾ ਬੈਠੀਂ,
ਗ਼ਮ ਕੀਮਤੀ ਬੜੇ ਨੇ ਰੱਖੀਂ ਸੰਭਾਲ ਕੇ ਤੂੰ।
ਧੁੱਪਾਂ ਜਦੋਂ ਹੈ ਲੰਘਣਾ ਰੁੱਖਾਂ ਦੇ ਜਿਸਮ ਵਿਚੋਂ,
ਤਦ ਸਾਨੂੰ ਪਾ ਸਕੇਂਗਾ ਛਾਵਾਂ ਚੋਂ ਭਾਲ ਕੇ ਤੂੰ।
ਹੈ ਗੁੱਟ ਵਸਲ ਅੰਦਰ ਸਾਰਾ ਸਰੀਰ ਅਪਣਾ,
ਸਜਣਾ ਗਿਆਂ ਹੈ ਐਸੀ ਮਸਤੀ ਪਿਆਲ ਕੇ ਤੂੰ।
ਹੱਥ ਤੇ ਸਰ੍ਹੋਂ ਜਮਾ ਕੇ ਦੱਸਦਾ ਮੈਂ ਫੇਰ 'ਰਾਹੀ'
ਜੇਕਰ ਗ਼ਮਾਂ ਦੀ ਧੂਣੀ ਜਾਂਦਾ ਨਾ ਬਾਲ ਕੇ ਤੂੰ।'

—ਕੁੜਕਾ ਕਲਾਂ (ਜਲੰਧਰ)
ਫੋਨ :— 1826-271448

# ਦੋ ਗ਼ਜ਼ਲਾਂ

—ਸੁਰਜੀਤ ਕੌਲ

ਲੋਕਤਾ ਲਈ ਲੜਕੇ ਵੇਖ।
ਸੂਲੀ ਉੱਤੇ ਚੜ੍ਹ ਕੇ ਵੇਖ।
ਜੇ ਜੀਵਨ ਨੂੰ ਜੀਣਾ ਚਾਹੁੰਦਾ,
ਜਾਬਰ ਸਾਹਵੇਂ ਖੜਕੇ ਵੇਖ।
ਹੱਥਾਂ ਉੱਤੇ ਹੱਥ ਨਾ ਧਰ,
ਏਕੇ ਦਾ ਲੜ ਫੜ ਕੇ ਵੇਖ।
ਇਨਕਲਾਬ ਦੀ ਪੋਥੀ ਵਿਚੋਂ,
ਜ਼ਿੰਦਾਬਾਦ ਪੜ੍ਹਕੇ ਵੇਖ।
ਫੋਕੇ ਨਾਅਰੇ ਮਾਰ ਨਾ ਐਵੇਂ,
ਜੀਵਨ ਧਾਰਾ ਹੜ੍ਹ ਕੇ ਵੇਖ।
ਵਡਾ ਨੂੰ ਇਲਜ਼ਾਮ ਨਾ ਦੇਵੀਂ,
ਪੱਤਿਆਂ ਵਾਂਗੂ ਝੜ ਕੇ ਵੇਖ।
'ਕੌਲ' ਅਸਾਨੂੰ ਕੀ ਪੁੱਛਦਾ ਏਂ,
ਸਿਰ ਤਲੀ ਤੇ ਧਰ ਕੇ ਵੇਖ।

ਰੋਜ਼ ਰਾਤ ਨੂੰ ਜਦ ਵੀ ਤੇਰਾ ਰਹਿ ਰਹਿ ਆਉਂਦਾ ਖਿਆਲ।
ਮੇਰੀ ਨੀਂਦਰ ਚੈਨ ਚੁਰਾ ਕੇ ਲੈ ਜਾਂਦਾ ਹੈ ਨਾਲ।
ਤੇਰੀ ਖਾਤਰ ਵਾਰ ਦਿਆਂਗਾ ਆਪਣਾ ਜੀਵਨ ਸਾਰਾ,
ਜੇਕਰ ਤੂੰ ਬਣ ਜਾਵੇਂ ਸਜਣਾ ਇਸ ਜੀਵਨ ਦੀ ਢਾਲ।
ਨੈਣਾਂ ਦੇ ਭਵ ਸਾਗਰ ਅੰਦਰ ਸੁਪਨੇ ਡੁੱਬ ਡੁੱਬ ਜਾਂਦੇ,
ਸੁਪਨੇ ਸੱਚ ਕਦੀ ਨਹੀਂ ਹੁੰਦੇ ਆਪਣਾ ਰੂਪ ਵਿਖਾਲ।
ਦਿਲ ਦਾ ਸੁਰਖ ਗੁਲਾਬ ਹੈ ਸੁੱਕਿਆ ਤੇਰੀਆਂ ਵਿਚ ਕਿਤਾਬਾਂ,
ਉੱਡਿਆ ਰੰਗ ਗੁਲਾਬੀ ਸਜਣਾ ਕੀਤੀ ਨਹੀਂ ਸੰਭਾਲ।
ਹੱਥਾਂ ਦੇ ਵਿਚ ਫੜਕੇ ਨਿਤ ਹੀ ਉੱਗਲਾਂ ਤੇ ਨਚਾਵਾਂ,
ਸੀਨੇ ਨਾਲ ਲਗਾਵਾਂ ਮੁੜ ਮੁੜ ਤੇਰਾ 'ਕੌਲ' ਰੁਮਾਲ।

—ਪਿੰਡ ਤੇ ਡਾਕਘਰ:—ਕੁੜਕਾ ਕਲਾਂ
ਮਹੱਲਾ ਸਰ੍ਹਾਂ
ਜ਼ਿਲ੍ਹਾ : ਜਲੰਧਰ

# ਦੋ ਗ਼ਜ਼ਲਾਂ/ਗੁਰਦਿਆਲ ਸਿੰਘ ਪ੍ਰੀਤ

ਲੁਕ ਲੁਕ ਅਖੀਆ ਚੋਣ ਦੀ ਆਦਤ ਪੈ ਗਈ ਏ
ਯਾਦਾਂ ਅੰਦਰ ਰੋਣ ਦੀ ਆਦਤ ਪੈ ਗਈ ਏ

ਸ਼ਾਮ ਸਵੇਰੇ ਰਾਹ ਇਕ ਤੇਰਾ ਤੱਕਣ ਲਈ
ਰਾਹਵਾਂ ਵਿਚ ਖਲੋਣ ਦੀ ਆਦਤ ਪੈ ਗਈ ਏ

ਗਮ ਲਾ ਗਿਐ ਦਿਲ ਨੂੰ ਜਾਂਦੀ ਵਾਰੀ ਜੋ
ਦਿਲ ਨੂੰ ਉਹ ਗਮ ਢੋਣ ਦੀ ਆਦਤ ਪੈ ਗਈ ਏ

ਤਾਹਨੇ ਮੇਹਣੇ ਗੈਰਾਂ ਦੇ ਤੇ ਸਜਣਾਂ ਦੇ
ਝੋਲੀ ਵਿਚ ਲਕੋਣ ਦੀ ਆਦਤ ਪੈ ਗਈ ਏ

ਇਕ ਇਕ ਕਰ ਕੇ ਸੋਚਾਂ ਦੇ ਵਿਚ ਧਾਗੇ ਦੇ
ਹੰਝੂਆਂ ਤਾਈਂ ਪਰੋਣ ਦੀ ਆਦਤ ਪੈ ਗਈ ਏ

ਜਿਸ ਵਿਚ ਰਲੀਆਂ ਦੋ ਬੂੰਦਾਂ ਨੇ ਪ੍ਰੀਤ ਦੀਆਂ
ਇਸ਼ਕ ਦੀ ਮਿਟੀ ਗੋਣ ਦੀ ਆਦਤ ਪੈ ਗਈ ਏ

ਜਿਸ ਵਿਚ ਲਿਖੇ ਅਖਰ ਦਰਦ ਫਿਰਾਕ ਵਾਲੇ
ਪ੍ਰੀਤ ਉਹ ਕਿੱਸੇ ਛੋਹਣ ਦੀ ਆਦਤ ਪੈ ਗਈ ਏ

-੨-

ਕਿਥੇ ਬਹਿ ਕੇ ਕਰਾਂ ਉਡੀਕ, ਦਸੀ ਨਾ ਕੋਈ ਆਉਣ ਤ੍ਰੀਕ
ਨਿਕੀ ਜਿਹੀ ਅਸਾਂ ਔਸੀ ਪਾਈ, ਲੰਮੀ ਹੋ ਗਈ ਜਿਸ ਦੀ ਲੀਕ
ਗਮ ਹਾਵੇ ਜੋ ਹਉਕੇ ਪਾਲੇ, ਮਾਰੀ ਜਾਂਦੇ ਵਡੀ ਚੀਕ
ਕਿੰਨੀ ਦੂਰੀ ਪਤਾ ਨਹੀਂ ਪਾ ਗਏ, ਹੈਸਨ ਬਿਲਕੁਲ ਜੋ ਨਜ਼ਦੀਕ
ਹਾਲੇ ਤਕ ਵੀ ਨਾ ਉਹ ਆਏ, ਛੇਤੀ ਦੀ ਕਰ ਗਏ ਤਸਦੀਕ
ਇਹ ਵੀ ਦਿਲ ਨੂੰ ਆਸ ਬੜੀ ਏ , ਪਹੁੰਚਣਗੇ ਉਹ ਤੇਰੇ ਤੀਕ
ਮਨ ਦੀ ਬੋਲੀ ਬੋਲ ਰਹੇ ਨੇ, ਅਖੀਆਂ ਦੇ ਅੱਖਰ ਸ਼ਰੀਕ
ਪਾ ਕੇ ਤਕਲੇ ਪ੍ਰੀਤ ਦੀ ਤੰਦ, ਇਸ ਦਾ ਕਤਾਂ ਸੂਤ ਬਰੀਕ।

*—ਪਿੰਡ ਨਾਈ ਵਾਲਾ, ਰਾਣੀਆਂ, ਸਰਸਾ*

# ਸੰਤ ਅਮਰ ਸਿੰਘ ਢੋਡੇ ਵਾਲੇ

*—(ਸੰਤ) ਸਤਿਨਾਮ ਸਿੰਘ*

ਸੰਤ ਅਮਰ ਸਿੰਘ ਜੀ ਦੇ ਪਿਤਾ ਸੰਤ ਨੱਥਾ ਸਿੰਘ ਜੀ ਪਿੰਡ ਢੋਡੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਦੌਰੇ ਸਮੇਂ ਆਗਮਨ ਦੀ ਉਡੀਕ ਵਿਚ ਪਿੰਡੋਂ ਬਾਹਰ ਖੜ੍ਹੇ, ਮਨ ਵਿਚ ਵਿਚਾਰ ਕਰ ਰਹੇ ਸਨ ਕਿ ਸਤਿਗੁਰੂ ਜੀ ਹਰ ਵਾਰ ਸੰਤ ਪਿਆਰਾ ਸਿੰਘ ਘਰ ਚਰਨ ਪਾਉਂਦੇ ਹਨ। ਮੈਂ ਅੰਤਰਜਾਮੀ ਤਾਂ ਜਾਣਾਂਗਾ ਜੇ ਇਸ ਵਾਰ ਸਾਡੇ ਘਰ ਚਰਨ ਪਾਉਣ; ਕਿਉਂਕਿ ਹਰ ਪਿੰਡ ਇਕੋ ਘਰ ਹੀ ਚਰਨ ਪੈਣੇ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਆਏ। ਪਿੰਡ ਵਿਚ ਜਾਣ ਸਮੇਂ ਸਤਿਗੁਰੂ ਜੀ ਹੁਕਮ ਕੀਤਾ, ਚਲੋ ਸੂਬਾ ਜੀ, ਕਿਧਰ ਜਾਣਾ ਏ ? ਸੂਬਾ ਜੀ ਕਹਿਣ ਲੱਗੇ, ਸੱਚੇ ਪਾਤਿਸ਼ਾਹ ਜੀ ਜਿਧਰ ਜਾਂਦੇ ਹੋ, ਪਿਆਰਾ ਸਿੰਘ ਦੇ ਘਰ। ਦੋ ਵਾਰਾਂ ਇਸੇ ਤਰ੍ਹਾਂ ਹੁਕਮ ਹੋਇਆ। ਪਰ ਸਤਿਗੁਰੂ ਜੀ ਆਪ ਹੀ ਉਸ ਬਾਜ਼ਾਰ ਵੱਲ ਤੁਰ ਪਏ ਜਿਧਰ ਸੰਤ ਨੱਥਾ ਸਿੰਘ ਦਾ ਘਰ ਸੀ। ਦਿਲ ਖੁਸ਼ੀ ਨਾਲ ਝੂਮ ਉਠਿਆ। ਰਸਤੇ ਵਿਚ ਇਕ ਦੁਕਾਨਦਾਰ ਖੱਤਰੀ ਦਰਸ਼ਨ ਕਰਕੇ ਮਸਤੀ ਵਿਚ ਆ ਗਿਆ ਤੇ ਉੱਚੀ ਉੱਚੀ ਪੜ੍ਹਨ ਲੱਗ ਪਿਆ :

ਤੂ ਆਨ ਡਿੱਗਾ ਦਰ ਮੇਰੇ। ਮੈਂ ਬਖਸ਼ਾਂ ਆਉਗਣ ਤੇਰੇ॥

ਸਤਿਗੁਰੂ ਪ੍ਰਤਾਪ ਸਿੰਘ ਜੀ (ਮਸਤੀ ਦੇਖ ਕੇ) ਹੁਕਮ ਕੀਤਾ,

"ਸੱਕ ਲਾਹੁਣ ਵਾਲੇ, ਸੱਕ ਲਾਹ ਗਏ ਜੇ।"

ਸੋ ਸਤਿਗੁਰੂ ਜੀ ਨੇ ਘਰ ਚਰਨ ਪਾਏ, ਪਰਿਵਾਰ ਖੇੜੇ ਵਿਚ ਆ ਗਿਆ।

ਸੰਤ ਨੱਥਾ ਸਿੰਘ, ਮਾਤਾ ਇੰਦਰ ਕੌਰ ਦੇ ੪ ਸਪੁੱਤਰ – ਸੰਤ ਅਮਰ ਸਿੰਘ, ਸੰਤ ਕਰਮ ਸਿੰਘ, ਸੰਤ ਕਰਤਾਰ ਸਿੰਘ, ਸੰਤ ਨਰੈਣ ਸਿੰਘ ਅਤੇ ਦੋ ਭੈਣਾਂ, ਭਰਾਵਾਂ ਨਾਲੋਂ ਵੱਡੀ ਭੈਣ ਇਕਬਾਲ ਕੌਰ ਜੋ ਮੇਰੀ (ਸਤਿਨਾਮ ਸਿੰਘ ਦੀ) ਜਨਮ ਦਾਤੀ ਸੀ ਅਤੇ ਸਭ ਤੋਂ ਛੋਟੀ ਭੈਣ ਅਮਰ ਕੌਰ ਹਨ।

ਚਾਰੇ ਭਰਾ, ਗੁਰਸਿੱਖੀ ਵਿਚ ਪੂਰੇ, ਹੱਥ ਦੇ ਸੁਚੱਜੇ, ਕਿਰਤ ਕਮਾਈ ਦੇ ਧਨੀ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਅਤੇ ਪਹਿਰੇ ਦੇ ਮਾਲਕ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਿਆਰ ਦੇ ਪਾਤਰ, ਅਨਿਨ ਸੇਵਕ ਰਹੇ ਹਨ। ਸਾਰੇ ਭਰਾਵਾਂ ਦੇ ਆਪਣੇ ਆਪਣੇ ਗੁਣ, ਇਨ੍ਹਾਂ ਦੀ ਵਡਿਆਈ ਅਤੇ ਉਸਤਤ ਕਰਵਾਉਂਦੇ ਹਨ। ਇਕ ਵਾਰ ਜ਼ਿਲ੍ਹਾ ਸਿਆਲਕੋਟ ਦਾ ਦੌਰਾ ਸੀ। ਨੇੜੇ ਨੇੜੇ ਪਿੰਡਾਂ ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਦਰਸ਼ਨ ਦੇ ਰਹੇ ਸਨ। ਸੰਤ ਅਮਰ ਸਿੰਘ ਆਪਣੇ ਸਾਈਕਲ 'ਤੇ ਜਾ ਕੇ ਆਪਣੇ ਪਿੰਡ ਢੋਡੇ ਘਰ ਚਰਨ ਪਾਉਣ ਵਾਸਤੇ ਅਰਜ਼ ਕੀਤੀ। ਹੁਕਮ ਹੋਇਆ ਕਿ ਐਸ, ਐਸ, ਪਿੰਡ ਤੋਂ ਹੋ ਕੇ ਇਸ ਪਿੰਡ ਆਵਾਂਗੇ ਤਾਂ ਅਰਜ ਕਰਨੀ। ਅਮਰ ਸਿੰਘ ਹੁਰੀ ਕਈ ਪਿੰਡਾਂ ਵਿਚ ਨਾਲ-ਨਾਲ ਦਰਸ਼ਨ ਕਰਦੇ ਰਹੇ। ਸਤਿਗੁਰੂ ਜੀ ਅਚਾਨਕ ਕਿਸੇ ਹੋਰ ਪਿੰਡਾਂ 'ਚੋਂ ਹੁੰਦੇ ਹੋਏ ਉਸ ਨਗਰ ਪਹੁੰਚੇ। ਸੰਤ ਅਮਰ ਸਿੰਘ ਉਥੇ ਹੱਥ ਜੋੜੀ ਖੜ੍ਹੇ ਸਨ। ਸਤਿਗੁਰੂ ਜੀ ਆਉਂਦਿਆਂ ਹੀ ਹੁਕਮ ਕੀਤਾ– "ਅਮਰ ਸਿੰਘ, ਮੈਂ ਤੇਰੇ ਘਰ ਚਰਨ ਪਾ ਆਇਆ ਹਾਂ। ਡਿਉਡੀ ਅੱਗੇ ਤੁਹਾਡੀ ਮਾਤਾ ਚਰਖਾ ਕੱਤ ਰਹੀ ਸੀ।" ਹੋਰ ਨਿਸ਼ਾਨੀਆਂ ਦੱਸੀਆਂ। ਸੰਤ ਜੀ ਬੜੇ ਪ੍ਰਸੰਨ ਹੋਏ ਤੇ ਸਤਿਗੁਰੂ ਜੀ ਦਾ ਧੰਨਵਾਦ ਕੀਤਾ।



ਬਟਵਾਰੇ ਬਾਅਦ ਸ੍ਰੀ ਜੀਵਨ ਨਗਰ ਵਿਚ ਭੀ ਸਾਰੇ ਭਰਾ ਉਸਾਰੀ ਦੀ ਸੇਵਾ ਕਰਦੇ ਰਹੇ ਸਨ। ਇਹਨਾਂ ਦਿਨਾਂ ਵਿਚ ਹੀ ਅਮਰ ਸਿੰਘ ਦਾ ਦੂਸਰਾ ਆਨੰਦ ਕਾਰਜ ਹੋਇਆ। ਸੰਤ ਬੂੜ ਸਿੰਘ ਰਾਮਪੁਰ ਵਾਲੇ ਦੀ ਬੀਬੀ ਹਰਬੰਸ ਕੌਰ ਨਾਲ।

ਦਿੱਲੀ ਆ ਕੇ ਸਭ ਆਪਣੇ ਕੰਮ ਕਰਨ ਲੱਗੇ, ਝੁੱਗੀਆਂ ਤੋਂ ਨਾਮਧਾਰੀ ਕਾਲੋਨੀ ਵਿਚ ਸਰਕਾਰ ਨੇ ਵਸਾਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਹ ਨਾਮਧਾਰੀ ਗੁਰਦੁਆਰਾ ਆਪ ਬਣਵਾਇਆ। ਸਾਡੇ ਇਸ ਨਾਮਧਾਰੀ ਗੁਰਦੁਆਰੇ ਨਾਲ ਭੀ ਇਨ੍ਹਾਂ ਭਰਾਵਾਂ ਦਾ ਜੀਵਨ ਇਤਿਹਾਸ ਜੁੜਿਆ ਹੋਇਆ ਹੈ। ਭਰਾ ਕਰਮ ਸਿੰਘ, ਜੋ ਦਾਨੀ ਪੁਰਸ਼ ਅਤੇ ਬੁੱਢੇ ਵਾਰੇ ਭੀ ਤਾਊਸ ਵਜਾਉਣਾ ਸਿਖ ਕੇ ਪ੍ਰਤੀ ਦਿਨ ਆਸਾ ਦੀ ਵਾਰ ਵਿਚ ਹਾਜ਼ਰੀ ਭਰਨੀ। ਸੰਤ ਕਰਤਾਰ ਸਿੰਘ, ਜੋ ਬਿਨਾਂ ਨੇਤਰਾਂ ਤੋਂ ਹੱਥਾਂ ਨਾਲ ਬਹੁਤ ਸਾਰੇ ਕੰਮ ਕਰ ਲੈਂਦੇ ਸਨ। ਮੰਜੀਆਂ, ਕੁਰਸੀਆਂ ਆਦਿ ਬਹੁਤ ਵਧੀਆ ਬੁਣ ਲੈਂਦੇ ਸਨ। ਇਸ ਤੋਂ ਹੋਰ ਉਤਮ ਗੁਣ ਸੀ, ਸ਼ਬਦ ਕੀਰਤਨ ਦਾ, ਲਗਭਗ ੫੦ ਸਾਲ ਜਦ ਤੋਂ ਉਹ ਗੁਰਦੁਆਰਾ ਬਣਿਆ ਰੋਜ਼ ਸਾਰੀ ਉਮਰ ਕੀਰਤਨ ਕਰਦੇ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਇਨ੍ਹਾਂ ਨੂੰ ਪਿਆਰ ਨਾਲ 'ਕਰਤਾਰ ਸਿੰਘ ਆਸਾ ਦੀ ਵਾਰ' ਬੁਲਾਉਂਦੇ। ਸੰਤ ਅਮਰ ਸਿੰਘ, ਦਿੱਲੀ ਦੇ ਪ੍ਰਮੁੱਖ ਹਸਤੀਆਂ ਵਿਚੋਂ ਇਕ ਸਨ। ਸਰਦਾਰ ਰਾਜਾ ਸਿੰਘ, ਸ. ਭਗਵਾਨ ਸਿੰਘ, ਸ: ਵਜ਼ੀਰ ਸਿੰਘ, ਸੇਠ ਤਰਲੋਕ ਸਿੰਘ, ਸੰਤ ਗੁਰਦਿੱਤ ਸਿੰਘ, ਸੰਤ ਗੁਰਚਰਨ ਸਿੰਘ ਆਦਿ ਬਹੁਤ

ਸਾਰੇ ਸ਼ਰਧਾਵਾਨ, ਦਾਨੀ ਅਤੇ ਭਜਨੀਕ ਗੁਰਸਿੱਖਾਂ ਦਾ ਇਹ ਇਕ ਖਾਸ ਗਰੁੱਪ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਕੋਈ ਭੀ ਪੰਥਕ ਸਮੱਸਿਆ ਹੁੰਦੀ, ਇਹ ਮਿਲ ਕੇ ਉਸ ਦਾ ਸਮਾਧਾਨ ਕਰਦੇ। ਦਿੱਲੀ ਦੇ ਹੋਲਿਆਂ ਮੇਲਿਆਂ ਦੀ ਸੇਵਾ ਕਰਦੇ। ਸੰਤ ਜੀ ਗੁਰੂ ਘਰ ਦੀ ਸੇਵਾ ਵਾਸਤੇ ਤਨ, ਮਨ, ਧਨ ਕਰਕੇ ਤਿਆਰ ਰਹਿੰਦੇ ਸਨ। ਕਈ ਸਰੀਰ ਇਨ੍ਹਾਂ ਦੀ ਛੋਹ ਪ੍ਰਾਪਤ ਕਰ ਕੇ ਗੁਰੂ ਘਰ ਨਾਲ ਜੁੜਦੇ ਰਹੇ। ਸੰਤ ਮਹਿੰਦਰ ਸਿੰਘ ਬਾਲੀ ਨਗਰ ਦੇ ਗੁਰਸਿੱਖੀ ਧਾਰਨ ਕਰਨ ਵਿਚ ਸੰਤਾਂ ਦੀ ਸੰਗਤ ਦਾ ਖਾਸ ਪ੍ਰਭਾਵ ਸੀ।

ਇਸ ਪੂਰੇ ਪਰਿਵਾਰ ਦੀ ਜਦੋਂ ਸੇਵਾ ਭਾਵਨਾ ਵਾਲੀ ਗੱਲ ਸਾਹਮਣੇ ਆਉਂਦੀ ਹੈ ਤਾਂ ਇਨ੍ਹਾਂ ਭਰਾਵਾਂ ਦੇ ਨਾਲ ਸੰਤ ਅਮਰ ਸਿੰਘ ਦੀ ਸੁਪਤਨੀ ਬੀਬੀ ਹਰਬੰਸ ਕੌਰ ਦਾ ਪ੍ਰਮੁਖ ਸੇਵਾ ਕਿਰਦਾਰ ਸਾਹਮਣੇ ਆਉਂਦਾ, ਹੈ; ਜੋ ਘਰ ਪਰਿਵਾਰ ਦੀ ਸੰਭਾਲ ਦੇ ਨਾਲ-ਨਾਲ ਬੀਬੀਆਂ ਦੇ ਜਥੇ ਦੀ ਪ੍ਰਧਾਨਗੀ ਕਰਦੇ ਹੋਏ, ਹਰ ਪ੍ਰਕਾਰ ਦੀ ਸੇਵਾ, ਕੀਰਤਨ ਕਰਨਾ. ਸਤਿਗੁਰੂ ਜੀ ਦੇ ਹੁਕਮਾਂ ਤੇ ਫੁੱਲ ਚੜ੍ਹਾਉਂਦੇ ਸਨ।

ਜੇ ਇਹ ਕਹਿ ਦੇਈਏ ਕਿ ਸੰਤ ਅਮਰ ਸਿੰਘ ਦਾ ਘਰ, ਸਤਿਗੁਰੂ ਦਾ ਆਪਣਾ ਘਰ ਰਿਹਾ ਹੈ, ਠੀਕ ਹੋਵੇਗਾ! ਜਦ ਰਜ਼ਾ ਹੁੰਦੀ ਵਰਤਮਾਨ ਸਤਿਗੁਰੂ ਜੀ ਜਾਂ ਗੁਰੂ ਪਰਿਵਾਰ, ਆਪ ਘਰ ਦਰਸ਼ਨ ਦਿੰਦੇ, ਜਲ ਪਾਣੀ ਦੀ ਸੇਵਾ ਬਖਸ਼ਦੇ। ਭਾਵ ਇਹ ਕਿ ਸਤਿਗੁਰੂ ਜੀ ਦੇ ਹਜ਼ੂਰੀ ਰਾਗੀ ਸੰਤ ਦਰਸ਼ਨ ਸਿੰਘ, ਸੰਤ ਖਜ਼ਾਨ ਸਿੰਘ, ਪੰਡਿਤ ਗੋਪਾਲ ਸਿੰਘ ਜੀ, ਜਥੇਦਾਰ ਗਿਆਨ ਸਿੰਘ ਦਾਨ ਸਿੰਘ, ਸ੍ਰੀ ਮਾਨਯੋਗ ਸੰਤ ਜਗਤ ਸਿੰਘ ਜੀ ਖੰਡੂਵਾਲੀ ਵਾਲੇ ਅਤੇ ਕਈ ਪ੍ਰਮੁੱਖ ਪ੍ਰਚਾਰਕ, ਕਿਸੇ ਭੀ ਸਮਾਗਮ ਵਿਚ ਦਿੱਲੀ ਆਉਂਦੇ ਤਾਂ ਡੇਰਾ ਕੇਵਲ ਇਸ ਘਰ ਹੀ ਰੱਖਦੇ। ਕਹਿੰਦੇ ਸਨ ਕਿ ਡੇਰਾ ਭੈਣ ਹਰਬੰਸ ਕੌਰ ਜਾਂ ਸੰਤ ਅਮਰ ਸਿੰਘ ਘਰ ਹੀ ਰੱਖਣਾ ਹੈ।

ਸਾਧਾਂ ਸੰਤਾਂ ਦਾ ਮਹੀਨਾ-ਮਹੀਨਾ ਘਰ ਨਿਵਾਸ ਰਖਣਾ, ਕਥਾ ਕੀਰਤਨ ਕਰਨਾ। ਇਸ ਸੇਵਾ ਭਾਵਨਾ ਦੀ ਪ੍ਰਾਪਤੀ ਇਹ ਹੋਈ ਹੈ ਕਿ ਇਸ ਘਰਾਂ ਦੇ ਬੱਚੇ ਬੱਚੀਆਂ, ਪੋਤੇ ਪੋਤੀਆਂ ਅੱਗੋਂ ਗੁਰਸਿਖੀ ਜੀਵਨ ਵਿਚ ਅਤੇ ਗੁਰੂ ਘਰ ਦੇ ਸੇਵਾਦਾਰ ਹਨ।

ਮੈਂ ਅਰਜ਼ ਕਰਾਂ– ਮੇਰੇ ਜੀਵਨ ਤੇ ਭੀ ਮੇਰੇ ਮਾਮਾ ਸੰਤ ਅਮਰ ਸਿੰਘ ਦੀ ਗਹਿਰੀ ਛਾਪ ਹੈ। ਪਿੰਡ ਢੋਡਾ ਵਿਖੇ ਸੰਤ ਜਗਤ ਸਿੰਘ ਜੀ ਖੰਡੂਵਾਲੀ ਵਾਲੇ ਕਈ ਵਾਰ ਅਖੰਡ ਪਾਠ ਜਾਂ ਪਾਠ ਆਪਣੇ ਸਿਖਿਆਰਥੀ ਪੰਡਿਤ ਗੋਪਾਲ ਸਿੰਘ ਜੀ, ਸੰਤ ਬਲਕਾਰ ਸਿੰਘ ਜੀ ਵਰਗਿਆਂ ਨਾਲ ਕਰਦੇ ਰਹਿੰਦੇ ਸਨ। ਇਥੇ ਹੀ ਅਖੰਡ ਪਾਠ ਸਮੇਂ ਮੈਂ (ਸਤਿਨਾਮ ਸਿੰਘ) ਅਤੇ ਮੇਰੀ ਵੱਡੀ ਭੈਣ ਗਿਆਨ ਕੌਰ ਨੇ ਛੋਟੀ ਉਮਰ ਵਿਚ ਗੁਰਮੰਤਰ ਪ੍ਰਾਪਤ ਕੀਤਾ ਹੋਇਆ ਹੈ, ਜੋ ਸਤਿਗੁਰੂ ਜੀ ਦੇ ਚਰਨਾਂ ਵਿਚ ਰਹਿ ਕੇ ਫਲੀ ਭੂਤ ਹੋ ਰਿਹਾ ਹੈ। ਸੰਤ ਅਮਰ ਸਿੰਘ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਨਾਲ ਅਥਾਹ ਪਿਆਰ ਰਿਹਾ ਹੈ, ਖੁਸ਼ੀਆਂ ਪ੍ਰਾਪਤ ਕਰਦੇ ਰਹੇ ਹਨ। ਸਤਿਗੁਰੂ ਜੀ ਦੇ ਸਰੀਰ ਵਿਛੋੜੇ ਸਮੇਂ ਭੀ ਸੁਣਦੇ ਸਾਰ ਸ੍ਰੀ ਭੈਣੀ ਸਾਹਿਬ ਪਹੁੰਚ ਗਏ। ਅੰਤਮ ਇਸ਼ਨਾਨ ਸਮੇਂ ਭੀ ਸੇਵਾ ਦਾ ਮੌਕਾ ਪ੍ਰਾਪਤ ਕਰ ਲਿਆ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਨਾਲ ਭੀ ਅੰਦਰੋਂ ਬਾਹਰੋਂ ਜੁੜੇ ਹੋਏ ਹੋਣ ਕਰਕੇ ਬੇਅੰਤ ਖੁਸ਼ੀਆਂ ਪ੍ਰਾਪਤ ਕੀਤੀਆਂ ਹਨ। ਅਜਿਹਾ ਪਿਆਰ ਰਿਹਾ ਹੈ, ਜੇ ਗੁਰ ਝਿੜਕੇ ਤਾਂ ਭੀ ਮਿੱਠਾ ਲਗਣਾ।

"ਜੇ ਸੁਖ ਦੇ ਤ ਤੁਝੈ ਆਰਾਧੀ, ਦੁਖ ਭੀ ਤੁਝੈ ਧਿਆਈ॥"

ਬੁਢੇਪੇ ਵਿਚ ਤਾਂ ਇਕੋ ਨਾਮ ਦੀ ਰੰਗਨ ਚੜ੍ਹੀ ਰਹੀ ਸੀ। ਸਤਿਗੁਰੂ ਜੀ, ਸੰਤ ਅਮਰ ਸਿੰਘ ਨੂੰ ਉਚੇਚਾ ਦਰਸ਼ਨ ਦਿੰਦੇ ਜੇ ਕਿਤੇ ਵਾਕਰ ਨਾਲ ਚੱਲਦੇ ਸੜਕ ਤੇ ਮਿਲੇ ਤਾਂ ਭੀ ਮੱਥਾ ਟਿਕਵਾਨ ਦੀ ਕਿਰਪਾ ਕਰਨੀ। ਹੁਕਮ ਕਰਨਾ ਕਿ ਹੁਣ ਗੁਰਦੁਆਰੇ ਜਾਣ ਦੀ ਖੇਚਲ ਨਾ ਕਰਨੀ। ਇਕ ਵਾਰ ਸੰਤ ਜੀ ਆਪਣੇ ਲੜਕੇ ਰਤਨ ਸਿੰਘ ਪਾਸ ਨੈਰੋਬੀ ਜਾਣ ਸਮੇਂ ਡੁਬਈ ਠਹਿਰੇ ਤਾਂ ਵੀਲ ਚੇਅਰ ਤੇ ਏਅਰ ਪੋਰਟ ਵਿਖੇ ਆ ਰਹੇ ਸਨ। ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਹੋ ਗਏ। ਸਤਿਗੁਰੂ ਜੀ ਨੇ ਉਚੇਚਾ ਪਾਸ ਆ ਕੇ ਹੁਕਮ ਕੀਤਾ, "ਅਮਰ ਸਿੰਘ ਮੱਥਾ ਟੇਕ ਲੈ।" ਆਪਣੇ ਚਰਨ ਵੀਲਚੇਅਰ 'ਤੇ ਰੱਖ ਕੇ ਸੰਤ ਜੀ ਤੋਂ ਮੱਥਾ ਟਿਕਵਾਇਆ।

ਅਖੀਰਲੇ ਸਮੇਂ ਕੁਝ ਦਿਨ ਬਲਗਮ ਕਾਰਨ ਢਿੱਲੇ ਹੋਏ ਤਾਂ ਹਸਪਤਾਲ ਜਾਣਾ ਪਿਆ। ਕੁਝ ਠੀਕ ਹੋਣ 'ਤੇ ਇਸ਼ਨਾਨ ਕਰਨ ਵਾਸਤੇ ਆਪ ਕਿਹਾ ਤਾਂ ਲੜਕਿਆਂ ਨੇ ਘਰ ਲਿਆ ਕੇ ਇਸ਼ਨਾਨ ਕਰਵਾਇਆ। ਇੰਗਲੈਂਡ ਤੋਂ ਲੜਕਾ ਹਰਭਜਨ ਸਿੰਘ ਸੱਗੂ ਭੀ ਕਈ ਦਿਨ ਤੋਂ ਆਇਆ ਹੋਇਆ ਸੀ। ਬੱਚਿਆਂ ਦੀ ਰੌਣਕ ਵਿਚ ਆਪ ਭੀ ਨਾਮ ਜਪਿਆ ਅਤੇ ਬੱਚਿਆਂ ਨੂੰ ਭੀ ਜਪਾਇਆ। ਇਕ ਦਿਨ ਪਹਿਲਾਂ ਹੀ ਆਪ ਅਰਦਾਸ ਕਰਕੇ ਨਾਮ ਸਿਮਰਨ ਆਰੰਭ ਕੀਤਾ ਅਤੇ ਸਮਾਪਤੀ ਦੀ ਅਰਦਾਸ ਭੀ ਆਪ ਕੀਤੀ। ਤਿੰਨ ਦਿਨ ਪਹਿਲੇ ਮੈਨੂੰ ਇਸ਼ਾਰਾ ਕਰਦਿਆਂ ਮੈਨੂੰ ਆਪਨੇ ਚਿਹਰੇ ਦੇ ਪਾਸ ਬੁਲਾਇਆ। ਦੋਵੇਂ ਹੱਥ ਜੋੜ ਕੇ ਪੜ੍ਹਨਾ ਅਰੰਭ ਕਰ ਦਿੱਤਾ।

"ਤੇਰੇ ਚਰਨਾਂ ਦਾ ਆਸਰਾ, ਹੋਰ ਆਸਰਾ ਨ ਕੋਈ।।

ਮੈਂ ਉਸ ਦਿਨ ਗੁਰਦੁਆਰੇ ਨਿਤਨੇਮ ਤੋਂ ਬਾਅਦ, ਸ਼ਬਦ ਇਹੀ ਪੜ੍ਹਿਆ।

ਸੰਤ ੨੯ ਦਸੰਬਰ ੨੦੦੫, ਵੀਰਵਾਰ ਅੰਮ੍ਰਿਤ ਵੇਲੇ ਸਾਢੇ ਚਾਰ ਵਜੇ ਇਹ ਦੇਹ ਨੂੰ ਵਿਛੋੜਾ ਦੇ ਕੇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਜਾ ਬਿਰਾਜੇ।

ਜੋਤੀ ਜੋਤ ਰਲੀ ਸੰਪੂਰਨ ਥੀਆ
ਸੇਵਕ ਦੀ ਓੜਕ ਨਿਭਹੀ ਪ੍ਰੀਤ॥
ਜੀਵਤ ਸਾਹਿਬ ਸੇਵਿਓ ਆਪਣਾ,

ਚਲਤੇ ਰਾਖਿਓ ਚੀਤ॥

ਸਤਿਗੁਰੂ ਜੀ ਦੀ ਆਗਿਆ ਅਨੁਸਾਰ, ੩ ਜਨਵਰੀ ੨੦੦੬ ਨੂੰ ਸੰਤ ਅਮਰ ਸਿੰਘ ਨਮਿਤ ਰੱਖੇ ਸਾਧਾਰਨ ਪਾਠ ਦਾ ਭੋਗ ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ ਪਾਇਆ ਗਿਆ।

੧੨ ਵਜੇ ਤੋਂ ਸੰਤ ਬਲਬੀਰ ਸਿੰਘ ਮੌਜੀ ਜਲੰਧਰ ਵਾਲੇ ਨੇ ਕੀਰਤਨ ਆਰੰਭ ਕੀਤਾ। ਗੁਰਦੇਵ ਸਿੰਘ ਜਥੇਦਾਰ ਨੇ, ਰਾਮ ਸਿਉ ਕਰਿ ਪ੍ਰੀਤਿ ਰੇ ਮਨ।"

ਜਥੇਦਾਰ ਦਰਸ਼ਨ ਸਿੰਘ ਦੇ ਸ਼ਬਦ ਅਤੇ ਸੰਤਾਂ ਦੀ ਉਸਤਤ "ਸਦਾ ਜੀਨਾ ਹੈ ਜਗ ਤੇ ਪਰਉਪਕਾਰੀਆਂ ਦਾ", ਅਤੇ "ਭਿੰਨੀ ਰੈਨ ਤੇ ਚਮਕਦੇ ਤਾਰੇ, ਜਾਗਦੇ ਪਿਆਰੇ ਰਬ ਦੇ॥" ਜਥੇਦਾਰ ਮਨਜੀਤ ਸਿੰਘ, ਕਈ ਦਿਨ ਤੋਂ ਕਥਾ, ਕੀਰਤਨ ਘਰ ਵੀ ਕਰਦੇ ਰਹੇ ਸਨ ਅਤੇ ਅੱਜ ਭੀ ਸੰਤਾਂ ਦੇ ਜੀਵਨ ਤੇ ਵਿਆਖਿਆ ਕੀਤੀ-

"ਸੰਤਹੁ ਵਣਜਿਆ ਨਾਮੁ ਗੋਬਿੰਦ ਕਾ।"

ਅਤੇ ਓੜਕ ਨਿਭਹੀ ਪ੍ਰੀਤ ਸੇਵਕ ਕੀ ਓੜਕ ਜੀ, ਸ਼ਬਦ ਪੜ੍ਹੇ।

ਲੇਖਕ ਸਤਿਨਾਮ ਸਿੰਘ ਨੇ ਜੋ ਸੰਤ ਅਮਰ ਸਿੰਘ ਹੁਰਾਂ ਦਾ ਭਣੇਵਾ ਹੋਣ ਅਤੇ ਇਕੱਠੇ ਰਹਿਣ ਕਾਰਨ ਪਿੰਡ ਢੋਡੇ ਤੋਂ ਲੈ ਕੇ ਦਿੱਲੀ ਅੰਤਿਮ ਯਾਤਰਾ ਤੱਕ, ਵਿਚੋਂ ਕੁਝ ਕੁ ਘਟਨਾਵਾਂ ਦਾ ਵਰਨਣ ਸ਼ਰਧਾਂਜਲੀ ਵਜੋਂ, 'ਸਤਿਜੁਗ' ਅਤੇ 'ਵਰਿਆਮ' ਵਿਚ ਛਾਪਣ ਵਾਸਤੇ ਦਿੱਤਾ ਹੈ।

ਉਪਰੰਤ ਸ੍ਰੀ ਹਰਵਿੰਦਰ ਸਿੰਘ ਹੰਸਪਾਲ ਜੀ ਨੇ ਸੰਤ ਅਮਰ ਸਿੰਘ ਦਾ ਨਾਮ, ਬਾਣੀ, ਸੇਵਾ ਅਤੇ ਸਤਿਗੁਰੂ ਜੀ ਪ੍ਰਤੀ ਭਗਤੀ ਭਾਵਨਾ ਦਾ ਵਰਨਣ ਕਰਦਿਆਂ ਦੱਸਿਆ ਕਿ ਅੱਜ ਸੰਤਾਂ ਦੇ ੫ ਲੜਕੇ ਅਤੇ ੫ ਪੋਤਰੇ, ਭਰਾਵਾਂ ਦੇ ਪਰਿਵਾਰ ਵਿਚ ਭੀ ਸਭ ਸਿੱਧੀਆਂ ਦਸਤਾਰਾਂ ਅਤੇ ਗੁਰਮੁਖੀ ਪਹਿਰਾਵੇ ਵਿਚ ਦਿਸਦੇ ਹਨ ਇਹ ਸੰਤਾਂ ਦੀ ਸ਼ਖ਼ਸੀਅਤ ਦਾ ਹੀ ਪ੍ਰਭਾਵ ਹੈ। ਵੱਡੇ ਸਵਰਗਵਾਸੀ ਲੜਕੇ ਹਰਮੀਤ ਸਿੰਘ ਬਾਰੇ ਉਨ੍ਹਾਂ ਦੱਸਿਆ ਕਿ ਉਹ ਭੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਪੰਥਕ ਸੇਵਕ ਰਿਹਾ ਸੀ।

ਢੋਡੇ ਵਾਲਾ ਪਰਿਵਾਰ

ਸਵ: ਹਰਮੀਤ ਸਿੰਘ ਦੀ ਪਤਨੀ ਦਲਜੀਤ ਕੌਰ<br>
ਸੰਤ ਰਤਨ ਸਿੰਘ ਸੱਗੂ ਨੈਰੋਬੀ<br>
ਸੰਤ ਹਰਭਜਨ ਸਿੰਘ ਸੱਗੂ ਯੂ. ਕੇ.<br>
ਸੰਤ ਲਖਵਿੰਦਰ ਸਿੰਘ ਸੱਗੂ<br>
ਸੰਤ ਜੀਵਨ ਸਿੰਘ ਸੱਗੂ

*138, ਨਾਮਧਾਰੀ ਕਲੋਨੀ*<br>
*ਰਮੇਸ਼ ਨਗਰ, ਨਵੀਂ ਦਿੱਲੀ-15*

## ਵਿਆਹਾਂ ਦੀ ਰਜਿਸਟਰੇਸ਼ਨ ਲਾਜ਼ਮੀ ਹੋਣ ਨਾਲ ਸੋਸ਼ਣ ਰੁਕੇਗਾ: ਚਾਨਾ

ਸੁਪਰੀਮ ਕੋਰਟ ਵੱਲੋਂ ਵਿਆਹਾਂ ਦੀ ਰਜਿਸਟਰੇਸ਼ਨ ਲਾਜ਼ਮੀ ਕਰਨ ਦੇ ਸੁਣਾਏ ਫੈਸਲੇ ਨਾਲ ਜਿਥੇ ਦੂਜਾ ਵਿਆਹ ਕਰਾਉਣ 'ਤੇ ਇਕ ਤਰ੍ਹਾਂ ਨਾਲ ਪਾਬੰਦੀ ਹੀ ਲੱਗ ਜਾਵੇਗੀ ਉਥੇ ਪਰਵਾਸੀ ਪੰਜਾਬੀਆਂ ਨਾਲ ਵਿਆਹ ਰਚਾਉਣ ਵਾਲੀਆਂ ਮੁਟਿਆਰਾਂ ਲਈ ਵੀ ਇਹ ਖੁਸ਼ੀ ਦੀ ਖ਼ਬਰ ਹੈ ਕਿਉਂਕਿ ਵਿਆਹ ਕਰਾਉਣ ਤੋਂ ਬਾਅਦ ਆਪਣੀ ਪਤਨੀ ਨੂੰ ਵਿਦੇਸ਼ ਨਾਲ ਲਿਜਾਣ ਅਤੇ ਕਈ ਮਾਮਲਿਆਂ ਵਿਚ ਵਿਆਹ ਹੋਣ ਤੋਂ ਉੱਕਾ ਹੀ ਇਨਕਾਰ ਕਰ ਦੇਣਾ ਹੁਣ ਸੁਖਾਲਾ ਨਹੀਂ। ਪੰਜਾਬ ਮਹਿਲਾ ਕਮਿਸ਼ਨ ਨੇ ਵੀ ਭਾਵੇਂ ਪਰਵਾਸੀ ਪੰਜਾਬੀਆਂ ਵੱਲੋਂ ਵਿਆਹ ਤੋਂ ਬਾਅਦ ਆਪਣੀਆਂ ਪਤਨੀਆਂ ਨਾਲ ਕੀਤੇ ਜਾਂਦੇ ਧੋਖੇ ਨੂੰ ਰੋਕਣ ਲਈ ਵਿਆਹ ਦੀ ਰਜਿਸਟਰੇਸ਼ਨ ਲਾਜ਼ਮੀ ਕਰਨ ਦੀ ਸਿਫਾਰਸ਼ ਕੀਤੀ ਸੀ ਪਰ ਉਸ ਵੇਲੇ ਪੰਜਾਬ ਸਰਕਾਰ ਨੇ ਕਮਿਸ਼ਨ ਦੀਆਂ ਸਿਫਾਰਸ਼ਾਂ ਵੱਲ ਕੋਈ ਧਿਆਨ ਨਹੀਂ ਸੀ ਦਿੱਤਾ। ਹੁਣ ਸੁਪਰੀਮ ਕੋਰਟ ਦੇ ਫੈਸਲੇ ਨੇ ਪਰਵਾਸੀਆਂ ਨਾਲ ਵਿਆਹ ਕਰਾਉਣ ਵਾਲੀਆਂ ਲੜਕੀਆਂ ਲਈ ਆਸ ਦੀ ਨਵੀਂ ਕਿਰਨ ਜਗਾਈ ਹੈ।

ਪਰਵਾਸੀ ਭਾਰਤੀ ਸਭਾ ਪੰਜਾਬ ਤੋਂ ਮਿਲੀ ਜਾਣਕਾਰੀ ਅਨੁਸਾਰ ਪਿਛਲੇ ਕਈ ਸਾਲਾਂ ਤੋਂ ਪਰਵਾਸੀ ਪੰਜਾਬੀਆਂ ਵੱਲੋਂ ਵਿਆਹ ਤੋਂ ਬਾਅਦ ਆਪਣੀਆਂ ਪਤਨੀਆਂ ਨਾਲ ਧੋਖਾ ਕਰਨਾ ਅਤੇ ਉਨ੍ਹਾਂ ਨੂੰ ਵਿਦੇਸ਼ ਨਾ ਲਿਜਾਣ ਦੀਆਂ ਸ਼ਿਕਾਇਤਾਂ ਅਕਸਰ ਮਿਲਦੀਆਂ ਸਨ। ਉਨ੍ਹਾਂ ਕਈ ਮਾਮਲਿਆਂ 'ਚ ਤਾਂ ਹਾਲਤ ਬਹੁਤ ਹੀ ਗੰਭੀਰ ਬਣੀ ਹੋਈ ਹੈ ਜਿਥੇ ਵਿਦੇਸ਼ੀ ਲਾੜਿਆਂ ਨੇ ਸਬੰਧਤ ਲੜਕੀ ਨਾਲ ਵਿਆਹ ਹੋਣ ਤੋਂ ਉੱਕਾ ਹੀ ਇਨਕਾਰ ਕਰ ਦਿੱਤਾ ਸੀ ਪਰ ਹੁਣ ਵਿਆਹ ਦੀ ਰਜਿਸਟਰੇਸ਼ਨ ਹੋਣ ਤੋਂ ਬਾਅਦ ਅਜਿਹਾ ਸੰਭਵ ਨਹੀਂ ਹੈ। ਕਈ ਮਾਮਲੇ ਅਜਿਹੇ ਵੀ ਸਾਹਮਣੇ ਆਏ ਹਨ ਜਿਨ੍ਹਾਂ ਮਾਮਲਿਆਂ ਵਿਚ ਵਿਅਕਤੀ ਨੇ ਵਿਦੇਸ਼ 'ਚ ਵੀ ਵਿਆਹ ਕਰਵਾਇਆ ਹੁੰਦਾ ਹੈ ਅਤੇ ਏਥੇ ਫਿਰ ਵਿਆਹ ਕਰਵਾ ਲਿਆ ਜਾਂਦਾ ਹੈ। ਮਾਹਿਰਾਂ ਦਾ ਕਹਿਣਾ ਹੈ ਕਿ ਸੁਪਰੀਮ ਕੋਰਟ ਦੇ ਇਸ ਫੈਸਲੇ ਨਾਲ ਦੂਜਾ ਵਿਆਹ ਕਰਾਉਣ ਦੀ ਪ੍ਰਵਿਰਤੀ ਨੂੰ ਕਾਫੀ ਹੱਦ ਤੱਕ ਠੱਲ੍ਹ ਪਵੇਗੀ।

ਪੰਜਾਬ ਮਹਿਲਾ ਕਮਿਸ਼ਨ ਵਲੋਂ ਪੰਜਾਬ ਸਰਕਾਰ ਨੂੰ ਦਿੱਤੇ ਸੁਝਾਅ ਵਿਚ ਇਹ ਕਿਹਾ ਗਿਆ ਸੀ ਕਿ ਜਿਸ ਤਰ੍ਹਾਂ ਪਿੰਡਾਂ ਵਿਚ ਹੀ ਜਨਮ ਅਤੇ ਮੌਤ ਦੀ ਰਜਿਸਟਰੇਸ਼ਨ ਕੀਤੀ ਜਾਂਦੀ ਹੈ ਉਸੇ ਤਰ੍ਹਾਂ ਵਿਆਹ ਦੀ ਰਜਿਸਟਰੇਸ਼ਨ ਕੀਤੀ ਜਾਵੇ ਜਿਸ ਨਾਲ ਨਾ ਤਾਂ ਖੱਜਲ ਖੁਆਰੀ ਹੋਵੇਗੀ ਅਤੇ ਸ਼ੋਸ਼ਣ ਕਰਨ ਵਾਲਿਆਂ ਦੇ ਪੈਰਾਂ ਵਿਚ ਵੀ ਬੇੜੀਆਂ ਪੈ ਜਾਣਗੀਆਂ।

ਐਨ.ਆਰ.ਆਈ. ਸਭਾ ਦੇ ਮੀਡੀਆ ਡਾਇਰੈਕਟਰ ਸਤਨਾਮ ਚਾਨਾ ਦਾ ਮੰਨਣਾ ਹੈ ਕਿ ਸੁਪਰੀਮ ਕੋਰਟ ਦੇ ਇਸ ਫੈਸਲੇ ਨਾਲ ਪਰਵਾਸੀ ਪੰਜਾਬੀਆਂ ਨਾਲ ਵਿਆਹ ਕਰਵਾਉਣ ਵਾਲੀਆਂ ਲੜਕੀਆਂ ਨੂੰ ਵਧੇਰੇ ਫਾਇਦਾ ਹੋਵੇਗਾ। ਉਨ੍ਹਾਂ ਕਿਹਾ ਕਿ ਇਕ ਤਾਂ ਸਰਕਾਰੀ ਦਫਤਰਾਂ ਵਿਚ ਹੁੰਦੀ ਖੱਜਲ-ਖੁਆਰੀ ਬੰਦ ਹੋਵਗੀ ਦੂਸਰਾ ਵਿਆਹ ਦੇ ਨਾਂ 'ਤੇ ਹੁੰਦਾ ਸ਼ੋਸ਼ਣ ਵੀ ਰੁਕ ਜਾਵੇਗਾ। ਉਨ੍ਹਾਂ ਇਹ ਵੀ ਕਿਹਾ ਕਿ ਸਰਕਾਰ ਨੂੰ ਮਹਿਲਾ ਕਮਿਸ਼ਨ ਦੇ ਸੁਝਾਅ ਵਾਂਗ ਸੁਪਰੀਮ ਕੋਰਟ ਦੇ ਫੈਸਲੇ ਨੂੰ ਲਾਗੂ ਕਰਨ ਵੇਲੇ ਉਸੇ ਤਰ੍ਹਾਂ ਦਾ ਤਰੀਕਾ ਅਪਨਾਉਣਾ ਚਾਹੀਦਾ ਹੈ ਜਿਸ ਨਾਲ ਵਿਆਹ ਦੀ ਰਜਿਸਟਰੇਸ਼ਨ ਜਨਮ ਅਤੇ ਮੌਤ ਦੀ ਰਜਿਸਟਰੇਸ਼ਨ ਵਾਂਗ ਸੁਖਾਲੀ ਹੋਵੇ।

# "ਖਿੱਲਰੇ -ਪੱਤਰੇ" ਬਾਰੇ

*— ਮਹਿੰਦਰ ਸਿੰਘ ਮਠਾੜੂ 'ਚਿਤਾਰ'*

ਉਹ ਇਨਸਾਨ ਬੜੇ ਹੀ ਭਾਗਸ਼ਾਲੀ ਹੁੰਦੇ ਹਨ ਜਿਨ੍ਹਾਂ ਨੂੰ ਸੂਝਵਾਨ ਸਿਆਣਿਆਂ ਵੱਲੋਂ ਮਾਰਗ ਦਰਸ਼ਨ ਮਿਲਿਆ ਹੋਵੇ। ਦਸੰਬਰ ੨੦੦੫ ਦੇ ਮਾਸਿਕ 'ਵਰਿਆਮ' ਦੇ ਨਾਲ ਹੀ ਸੰਤ ਜਗਦੀਸ਼ ਸਿੰਘ ਜੀ ਵਰਿਆਮ' ਦੀ ਆਪਣੀ ਜੀਵਨ ਗਾਥਾ ਦੀ ਸਜਿਲਦ ਪੁਸਤਕ "ਖਿੱਲਰੇ ਪੱਤਰੇ" ਮਿਲੀ। ਜੋ ਉਨ੍ਹਾਂ ਆਪਣੇ ਮਾਤਾ-ਪਿਤਾ ਨੂੰ ਸਮਰਪਤ ਕੀਤੀ ਹੈ। ਪੁਸਤਕ ਪੜ੍ਹਨ ਤੋਂ ਪਹਿਲਾਂ ਸੰਤ ਜੀ ਦੇ ਸ਼ਬਦ "ਪੰਜਾਬੀਆਂ ਦੀ ਪ੍ਰਬਲ ਖ਼ਾਸੀਅਤ ਲੜ-ਲੜ ਮਰਨਾ" ਫਿਰ "ਡੁੱਲ੍ਹ ਡੁੱਲ੍ਹ ਪੈਣਾ" ਅਤੇ "ਬੰਦੇ ਮਾਰ ਦੇਣੇ" ਤੇ "ਉਨ੍ਹਾਂ ਦੀ ਯਾਦ ਵਿਚ ਮੇਲੇ ਲੌਣੇ" ਇਨਸਾਨ ਦੀ ਚਰਮ ਸੀਮਾ ਨੂੰ ਦਰਸਾਉਂਦੇ ਅਤੇ ਬਹੁਤ ਗਹਿਰੀ ਟੀਸ ਵੀ ਦਿੰਦੇ ਹਨ।

ਗਹਿਰਾਈ ਤੱਕ ਉੱਤਰੇ ਇਹ ਵਾਕ ਹਲਕੇ-ਫੁਲਕੇ ਵਾਤਾਵਰਨ ਵਿਚ ਬਦਲ ਗਏ ਜਦੋਂ ਪੁਸਤਕ ਪੜ੍ਹਨੀ ਆਰੰਭ ਕੀਤੀ ਜਿਵੇਂ ਟੁੱਟਾ ਸਾਈਕਲ "ਮਾੜਾ ਕੁ ਠੱਮਣਾ ਦੇ ਕੇ ਖੜ੍ਹਾ ਕਰ ਦਿੱਤਾ" ਫਿਰ ਇਨਸਾਨੀਯਤ ਦੀ ਸੁੰਨਤਾ "ਅੱਗ ਲੱਗੇ ਪਿੰਡਾਂ" "ਬੋ ਮਾਰਦੇ ਮੁਰਦਿਆਂ" ਸ਼ੂਕਦੀ ਰਾਵੀ ਵਿਚ "ਤਿਲਕ-ਤਿਲਕ ਡੁੱਬਦੇ" ਸ਼ਬਦਾਂ ਨਾਲ ਝਕਝੋਰਦਾ ਵੀ ਹੈ ਅੱਜ ਵੀ ਸੱਚਾਈ ਕਰਦੇ ਇਹ ਉਦਗਾਰ "ਆਜ਼ਾਦੀ ਸੰਗਰਾਮ ਦਾ ਕੋਈ ਸਾਧਾਰਣ ਘੁਲਾਟੀਆ ਸੁੱਤਾ ਹੋਵੇ" ਇਤਿਹਾਸ ਦਾ ਅਵਿਸ਼ੇਸ, ਇਕ ਖੰਡਰ, ਇਕ ਥੇਹ। ਇਕ ਬਚਪਨੇ ਦਾ ਇਹਸਾਸ ਇਕ ਅੱਲੜਪਣ, ਕੁਦਰਤ ਨੂੰ ਵੇਖਣ ਦਾ ਨਜ਼ਰੀਆ ਉਸ ਇਲਾਕੇ ਦੇ ਨਿਵਾਸੀਆਂ ਦੀ ਸਮਾਜਿਕ ਹਾਲਤ, ਇਕ ਪੰਥ ਦੇ ਹੁੰਦਿਆਂ ਰਾਮਗੜ੍ਹੀਆਂ, ਨਾਮਧਾਰੀਆਂ ਦਾ ਇਕ ਖਾਸ ਵਜੂਦ ਬਹੁਤ ਕੁਝ ਦੱਸਦਾ ਹੈ। ਫਿਰ ਇਕ ਖੁਸ਼ੀ ਦੀ ਝਲਕ "ਪਹਿਲੀ ਵਾਰ ਰੇਲ ਗੱਡੀ ਦਾ ਹੂਟਾ" ਬਚਪਨ ਦੀ ਅਨਜਾਣ ਦੁਨਿਆਂ ਨੂੰ ਮਹਿਸੂਸ ਕਰਵਾਉਂਦਾ ਹੈ। "ਸਿਆਣਿਆਂ ਦੀ ਅੰਦਰੂਨੀ ਭਾਵਨਾ" ਅਨਪੜ੍ਹਤਾ ਪੁੱਤਰ ਰਾਹੀਂ ਦੂਰ ਕਰਨੀ ਇਨਸਾਨੀ ਫਿਤਰਤ ਨੂੰ ਬਹੁਤ ਗਹਿਰਾਈ ਨਾਲ ਅੱਜ ਵੀ ਉਜਾਗਰ ਕਰਦੀ ਹੈ। ਜ਼ਿਆਦਾਤਰ ਭਾਰਤ ਵਿਚ ਵਸੇ ਰਾਮਗੜ੍ਹੀਆ ਇਸਦੇ ਅਪਵਾਦ ਹੋਣ। ਫਿਰ ਇਕ ਦਮ ਬਚਪਨ ਦਾ ਹਲੂਣਾ ਦਹੀਂ ਖਿਚੜੀ ਖਾ ਕੇ ਆਪਣੀ ਇਸ ਖਾਣ ਦੀ ਕਮਜ਼ੋਰੀ ਦੱਸਣੀ ਆਪਣਾਪਣ ਦਰਸਾਉਂਦਾ ਹੈ। ਪੜ੍ਹਾਈ ਵੇਲੇ "ਲਿਖ ਬੱਤਰੀ" "ਇਕ ਡਰ ਦਾ ਅਹਿਸਾਸ" ਪਿਤਾ ਦਾ ਸਮੇਂ ਸਿਰ ਬਹੁੜਨਾ "ਬਚਪਨੇ ਦੀ ਵਿਸ਼ਾਲ ਅਜੂਬੇ ਦੀ ਦੁਨੀਆਂ" "ਘੋੜੇ ਦੇ ਪਿੱਛੇ ਚਾਰ ਟਾਂਗੇ ਨਹੀਂ ਵੇਖੇ" ਭਾਸ਼ਾ ਦੇ ਰਚਨਾਕਾਰਾਂ ਤੇ ਇਕ ਵਿਅੰਗ ਜਿਸ ਦੀ ਸਮਝ ਆਣ ਤੇ ਲੱਤਾਂ ਨੂੰ ਟਾਂਗੇ ਕਹਿ ਉਜਾਗਰ ਕੀਤਾ। "ਫੱਟੀ" ਦਾ ਜ਼ਿਕਰ ਕਰ ਸੰਤ ਜੀ ਮੈਨੂੰ ਚੌਥੀ ਜਮਾਤ ਵਿਚ ਲੈ ਗਏ ਜਦੋਂ ਮੈਂ ਸਾਡੇ ਪਿੰਡ ਰਸੂਲਪੁਰ ਲਾਗੇ "ਨਗਰ" ਵਿਚ ਇਕ ਸਾਲ ਲਈ ਪੜ੍ਹਿਆ ਸਾਂ, ਉਸ ਵੇਲੇ "ਫੱਟੀ" ਦੀ ਉਪਯੋਗਿਤਾ ਮੈਂ ਵੀ "ਦੀਸ਼ੇ" ਵਾਂਗੂ ਹੀ ਸਿੱਖੀ। ਬੋਲੀ ਦੇ ਨਿਰਮਾਤਾਵਾਂ ਲਈ ਇੱਕ ਠੰਡਾ ਝੋਕਾ ਜਾਂ ਹਲੂਣਾ "ਕਿਸੇ ਘੁੱਗੀ ਜਿਹੀ ਵਿਚ ਹੌਲੀ ਬੋਲਣ ਨਾਲ ਧੂਤ ਵਿਚ ਉੱਚੀ ਸੁਣਿਆ ਜਾਣਾ" ਅਗਾਂਹ ਭੰਗੜੇ ਦੀ "ਦੈਂਗੜ-ਦੈਂਗੜ" ਦਾ ਰਸ ਆਪ ਵਿਚ ਇਕ ਅਲਸਤੀ ਦਾ ਆਲਮ ਜਾਪਦਾ ਹੈ ਜਿਸਦਾ ਅਸਰ ਪਾਰ ਵਿਚੋਂ ਆਏ ਕਲਾਕਾਰਾਂ ਨੇ ਆਜ਼ਾਦੀ ਦੇ ਬਾਦ ਬਣੀਆਂ ਫਿਲਮਾਂ ਵਿਚ ਰੱਜ ਕੇ ਉਜਾਗਰ ਕੀਤਾ, ਪੰਜਾਬੀਆਂ ਦੀ ਦਰਿਆਦਿਲੀ ਦਾ ਇਕ ਖਾਸ ਪਹਿਲੂ। ਇਨਸਾਨੀ ਬਲੂੰਗੜਿਆਂ ਦੀ ਜ਼ੁਬਾਨ ਵਿਚੋਂ "ਜਿਨਕਲਾਬ ਜਿਨਕਲਾਬ" ਦਾ ਉਚਾਰਣ ਇਕ ਖਾਸ ਆਭਾਸ ਕਰਾਉਂਦਾ ਹੈ ਜਿਸਦਾ ਅਸਰ ਆਜ਼ਾਦੀ ਦੇ ਬਾਦ ਭਾਰਤੀ ਸਮਾਜ ਅਤੇ ਆਰਥਿਕ ਵਿਵਸਥਾ ਤੇ ਪਿਛਲੀ ਸਦੀ ਦੇ ਸੱਠ ਤੋਂ ਅੱਸੀ ਦੇ ਦਸ਼ਕ ਤਕ ਬੜਾ ਡੂੰਘਾ ਜਖਮ ਦੇ ਗਿਆ ਜੋ ਅੱਜ ਵੀ ਰਿਸ ਰਿਹਾ ਹੈ।

ਇਕ ਹੀ ਸ਼ਬਦ ਨਾਲ ਇਕ ਬਸਿਆ ਭਰਪੂਰ ਪਿੰਡ "ਢੇ" ਕੌਮ ਅਤੇ ਰਿਆਸਤ ਦਾ ਅਹਿਸਾਸ ਕਰਾਉਂਦਾ ਹੈ। "ਝੱਗੇ" ਦਾ ਉਪਯੋਗ ਮੇਰਾ ਹਮਜਮਾਤੀ "ਨਗਰ" ਪਿੰਡ ਦੇ ਬਿਨਾ ਮਾਂ ਦੇ ਮੁੰਡੇ ਦੀ, ਜੋ ਸ਼ਾਇਦ ਵਿਦੇਸ਼ਾਂ ਵਿਚ ਵਸ ਗਿਆ ਹੈ, ਕਰਨਾ ਮੈਨੂੰ ਆਪ ਪੱਤਰੇ ਜੋੜਨ ਨੂੰ ਪ੍ਰੇਰਿਤ ਕਰ ਗਿਆ ਪੰਜਾਬੀ ਬੋਲੀ, ਖਾਸ ਗਭਰੂਆਂ ਦੇ 'ਲਾਚੇ (ਚਾਦਰਾਂ)' ਲਹਾ ਅੰਦਰੋਂ ਗੁਰਮੁਖੀ ਕਛਹਿਰਿਆਂ ਦੇ ਦਰਸ਼ਨ ਕਰਵਾ ਇਕ ਬੇਬਾਕ ਸ਼ਬਦਾਂ ਰਾਹੀਂ ਆਭਾਸ ਕਰਵਾਉਣਾ ਇਸ ਲੇਖਣੀ ਦੀ ਖਾਸੀਅਤ ਦੱਸਦੀ ਹੈ। ਇਕ ਹੋਰ ਜ਼ੁਬਾਨ ਦੀ ਖੁਮਾਰੀ ਵੀ ਸਹਿਜ ਢੰਗ ਨਾਲ ਉਹ ਵੀ "ਅਗਰਚੇ ਮਗਰਚੇ" ਸ਼ਬਦਾਂ ਦੀ ਖ਼ੂਬਸੂਰਤੀ ਵਿਚ ਢਲੀ ਹੋਈ।

ਇਤਨਾ ਰਸ ਭਰਿਆ ਲੇਖਨ ਪੜ੍ਹਨ ਬਾਦ ਜਦੋਂ ਹੈਵਾਨੀਅਤ ਦਾ ਦਰਦਨਾਕ ਪਹਿਲੂ ਆਉਂਦਾ ਦਿਲਾਂ ਤੇ ਇਕ ਹੋਰ ਗਹਿਰਾ ਜ਼ਖਮ ਦੇ ਜਾਂਦਾ ਜਿਸਦੀ ਤ੍ਰਾਸਦੀ ਬੰਬਈ ਵਿਚ ਪਾਰ ਤੋਂ ਉੱਜੜ ਕੇ ਆਏ ਸਿੰਘਾਂ ਕੋਲੋਂ, ਜਿਹਨਾਂ ਦੇ ਛੋਟੇ-ਛੋਟੇ ਬੱਚੇ ਮੇਰੇ ਹਾਣੀ ਉਸ ਪੰਜਾਬੀ ਸਕੂਲ ਵਿਚ ਮੇਰੇ

ਨਾਲ ਹੀ ਪੜ੍ਹਦੇ ਸਨ, ਗਰੀਬੀ ਅਤੇ ਢਿੱਡ ਦੀ ਭੁੱਖ ਦਾ ਬੜਾ ਗੂੜ੍ਹਾ ਅਹਿਸਾਸ ਇਤਨੇ ਸਾਲਾਂ ਬਾਦ ਮੈਨੂੰ ਵੀ ਕਰਾ ਗਏ ਜਦੋਂ ਸਕੂਲ ਦੀ ਡਰੈਸ ਚਿੱਟੀ ਕਮੀਜ਼ ਅਤੇ ਖਾਕੀ ਨਿੱਕਰ ਦੇ ਇੱਕ ਜੋੜੇ ਨੂੰ ਧੋਣ ਅਤੇ ਪ੍ਰੈਸ ਕਰਨ ਦਾ ਉਹ ਯੂ.ਪੀ. ਦਾ ਭੱਈਆ ਹਫਤਾ ਭਰ ਰਾਤ ਨੂੰ ਚਿੱਲਰ ਗਿਣਨ ਅਤੇ ਉਸਦਾ ਹਿਸਾਬ ਰੱਖਣ ਲਈ ਅਤੇ ਦੂਸਰਾ ਦੁੱਧ ਵੇਚਣ ਵਾਲਾ ਇਹੋ ਕੰਮ ਕਰਨ ਤੇ ਇਕ ਨਿੱਕਾ ਜਿਹਾ ਦੁੱਧ ਦਾ ਕੱਪ ਮੇਹਤਾਨੇ ਦੇ ਤੌਰ ਤੇ ਦਿੰਦਾ, ਇਸ ਨਿੱਕੀ ਜਿਹੀ ਜਾਨ ਨੂੰ ਅੱਜ ਉਹ ਬੱਚਾ ਦੌਲਤ ਦੇ ਅੰਬਾਰ ਨੂੰ ਦੇਖ ਕੇ ਕੀ ਮਹਿਸੂਸ ਕਰਦਾ ਹੈ ਮੈਂ ਨਹੀਂ ਜਾਣਦਾ, ਪਰ ਅੱਜ ਕਹਿੰਦਾ ਹੈ ਕਿ ਪਿਛਲੇ ਕਈ ਸਾਲਾਂ ਤੋਂ ਪੈਸੇ ਜਾਂ ਨੋਟ ਗਿਣੇ ਹੀ ਨਹੀਂ।

ਸੰਤ ਜੀ ਦੀ ਕਲਮ ਜਾਨਦਾਰ ਦਿਮਾਗੀ ਦੇਣ ਜਾਪਣ ਲੱਗ ਪਈ ਜਦੋਂ ਸ਼ਬਦਾਂ ਵਿਚ "ਓਏ ਆਪਣਾ ਪਰਨਾਲਾ ਆਪਣੇ ਵੱਲ ਰੱਖ" ਮਾਹੌਲ ਵਿਚ ਸਕੂਨ ਦਿਵਾਂਦਾ ਹੈ ਉੱਥੇ ਹੀ ਲਾਸ਼ਾਂ ਦੀ ਬੋ ਵਿਚ ਰੋਟੀਆਂ ਦੀ ਮਹਿਕ ਦਾ ਆਭਾਸ ਕਰਾ ਇਨਸਾਨ ਦੀ ਆਤਮਾ ਦੀ ਨੀਵੀਂ ਤੋਂ ਨੀਵੀਂ ਝਲਕ ਰੋਟੀ ਦੇਣ ਲਈ "ਸਾਡੇ ਕੋਲ ਫਾਲਤੂ ਨਹੀਂ" ਦਾ ਆਭਾਸ ਵੀ ਤਾਂ ਕਰਵਾਇਆ।

ਜਿਵੇਂ-ਜਿਵੇਂ "ਖਿੱਲਰੇ-ਪੱਤਰੇ" ਜੋੜਦਿਆਂ ਜੋੜਦਿਆਂ ਦੋ ਤਿਹਾਈ ਵਰਕਿਆਂ ਤੋਂ ਅਗਾਂਹ ਵਧੇ ਇਨਸਾਨੀ ਫਿਤਰਤ ਦਾ ਇਕ ਖੂਬਸੂਰਤ ਅਤੇ ਜਾਨਦਾਰ ਪਹਿਲੂ ਵੀ ਮਹਿਸੂਸ ਹੋਇਆ ਜਿਵੇਂ "ਕਿਸੇ ਪਾਰਟੀ ਨਾਲ ਖਹਿਬੜ ਪੈਣਾ ਅਤੇ ਘਰ ਕਿਸੇ ਕਿਲੇ ਵਾਂਙੂ ਜਾਪਣਾ" ਹਰ ਇਨਸਾਨ ਦੇ ਬਚਪਨ ਦਾ ਇਹ ਜੁੜਿਆ ਵਰਕਾ ਆਪਣਾ ਆਪ ਦਰਸਾਉਂਦਾ ਹੈ। ਪੰਜਾਬੀ ਲੇਖਕਾਂ ਨੂੰ ਮਿਲਣ ਦੀ ਲਾਲਸਾ ਉਜਵਲ ਭਵਿੱਖ ਵਲਾਂ ਹਵਾ ਦੇ ਝੋਕੇ ਵਾਂਙੂ ਮਹਿਸੂਸ ਕਰਾ ਇਹ ਲੇਖਨੀ ਅਜ ਦੀ ਮਹਾਨ ਮਾਨਯੋਗ ਅਤੇ ਸਤਿਕਾਰਯੋਗ ਹਸਤੀ ਬਣ ਜਗਮਗਾ ਰਹੀ ਹੈ। ਜਿਹਨਾਂ ਲੇਖਕਾਂ ਦਾ ਜ਼ਿਕਰ ਕੀਤਾ, ਉਹਨਾਂ ਵਿਚੋਂ ਮੁਲਕ-ਰਾਜ ਆਨੰਦ ਜੋ ਪੂਨੇ ਤੋਂ ਲਗਭਗ ੪੦ ਕਿਲੋਮੀਟਰ ਤੇ ਲੋਨਾਵਾਲਾ ਸ਼ਹਿਰ ਵਿਚ ਵਸ ਗਏ ਸਨ, ਥੋੜ੍ਹਾ ਸਮਾਂ ਹੀ ਹੋਇਆ ਹੈ ਉਹਨਾਂ ਦੇ ਸੁਅਰਗਵਾਸ ਨੂੰ। ਉਹਨਾਂ ਦੇ ਭਤੀਜੇ ਉਪਰਾਲਾ ਕਰ ਰਹੇ ਹਨ ਕਿ ਇਕ ਬਹੁਤ ਵੱਡਾ ਸਾਹਿਤਿਕ ਸੰਸਥਾਨ ਬਣਾਇਆ ਜਾਏ ਬਹੁਤ ਵੱਡੀ ਜਾਇਦਾਦ ਹੋਣ ਦੇ ਬਾਵਜੂਦ ਕੁਝ ਕਾਨੂੰਨੀ ਅੜਚਨਾਂ ਖੜ੍ਹੀਆਂ ਹਨ, ਮੇਰੇ ਵਲੋਂ ਵੀ ਹਰ ਤਰ੍ਹਾਂ ਦਾ ਉਪਰਾਲਾ ਕੀਤਾ ਜਾ ਰਿਹਾ ਹੈ ਇਸ ਤਰ੍ਹਾਂ ਦੇ ਕੇਂਦਰ ਲਈ।

ਹੁਣ ਉਹ ਬਚਪਨ ਦੇ ਆਨੰਦ ਮਈ ਜੀਵਨ ਦੀ ਮਹਿਕ ਫਿਰ ਆਭਾਸ ਕਰਾਉਂਦੀ ਹੈ ਜਦੋਂ "ਘੋਟਿਆਂ" ਦੇ ਜ਼ੋਰ ਦਿੱਤਾ ਗਿਆ ਇਮਤਿਹਾਨ ਪਾਸ ਕਰਨ ਲਈ, ਅਧਿਆਪਕਾਂ ਦੇ "ਉਪਨਾਮ" ਬੱਚਿਆਂ ਨੂੰ ਬੜੇ ਪਿਆਰੇ ਲੱਗਦੇ ਹਨ ਜਿਵੇਂ ਜ਼ਿਕਰ ਕੀਤਾ ਮਾਸਟਰ ਦਾ ਉਪਨਾਮ "ਚੋਂਦਾ" ਫਿਰ ਬਚਪਨ ਤੋਂ ਜੁਆਨੀ ਦੀ ਚੜ੍ਹਦੀ "ਫੁਆਰ" ਦੀ ਰਸਭਰੀ ਲੇਖਨੀ ਅਤੇ ਮਾਸਟਰਾਂ ਦਾ ਆਪਣਾ ਦਬਦਬਾ ਕਾਇਮ ਰੱਖਣ ਲਈ "ਡੰਡਾ ਪੀਰ ਹੈ ਵਿਗੜਿਆਂ ਤਿਗੜਿਆਂ ਦਾ" ਇਹ ਮੁਹਾਵਰਾ ਉਚਾਰਨਾ "ਭੈਣ ਦਾ ਜਾਰ....." ਇਕ ਵਾਰੀ ਕਿਤੇ ਆਪਣੇ ਵਜੂਦ ਦਾ ਬਿਆਨ ਕਰਦਾ ਹੈ। ਕਿਉਂਕਿ ਉਸ ਸਮੇਂ ਮਾਸਟਰ ਦੀ ਕੁੱਟ ਤੋਂ ਟਾਂਵਾਂ-ਟਾਂਵਾਂ ਵਿਦਿਆਰਥੀ ਹੀ ਬਚਦਾ ਸੀ।

ਚੜ੍ਹਦੀ ਜੁਆਨੀ ਦੇ ਦੌਰ ਵਿਚ ਅੰਗਰੇਜ਼ੀ ਦੇ "ਬਲਿਟਜ਼" ਜਿਸਦੇ ਸੰਪਾਦਕ "ਕਰੰਜੀਆ" ਜੀ ਸਨ, ਪਹਿਲਾ ਅਤੇ ਆਖਰੀ ਸਫਾ ਲਾਲ ਸਿਆਹੀ ਨਾਲ ਭਰਿਆ ਹੁੰਦਾ ਸੀ ਅਰਥਾਤ ਲਾਲ ਸਿਆਹੀ ਦੀ ਵਰਤੋਂ ਅੱਖਰਾਂ ਦੀ ਛਪਾਈ ਲਈ ਵਰਤੀ ਜਾਂਦੀ ਸੀ "ਜੁਆਨੀ" ਦੀ ਕੀਮਤ ਵਿਚ ਆਖੀਰ ਦੇ ਸਫੇ ਦੇ ਉੱਪਰ ਸੱਜੇ ਪਾਸੇ ਕਿਸੇ ਨਾ ਕਿਸੇ ਹਸੀਨ ਕੁੜੀ ਦੀ ਬੜੀ ਆਕਰਸ਼ਿਤ ਤਸਵੀਰ ਜ਼ਰੂਰ ਛਪਦੀ ਸੀ। ਮਸ਼ਹੂਰ ਸਾਹਿਤਕਾਰ ਲੇਖਕ ਕੇ.ਏ. ਅੱਬਾਸ ਦਾ ਲੇਖ ਵੀ ਜ਼ਰੂਰ ਹੁੰਦਾ। ਪ੍ਰੀਤਲੜੀ ਤਾਂ ਆਪਣੀ ਵਿਦ੍ਰੋਹ ਭਰੇ ਲੇਖਾਂ ਲਈ ਕਈ ਵਾਰੀ ਘੇਰਿਆਂ ਵਿਚ ਘਿਰਦੀ ਰਹੀ।

ਕਿਤਨਾ ਮਾਣ ਭਾਸ਼ਾ ਦਾ ਹੈ ਜਦੋਂ ਕੋਈ ਵਿਦਵਾਨ ਛੋਟੀ ਜਿਹੀ ਅੱਖਰਾਂ ਦੀ ਸੇਜ ਤੇ ਫੁੱਲ ਰੱਖਦਾ ਹੈ ਜਿਵੇਂ ਪ੍ਰੋ. ਐਸ. ਐਸ. ਅਮੋਲ ਵਲੋਂ "ਮਹਾਨੂਰ" ਦੇ ੨੭੬ ਸਫੇ ਦੀ ਤੀਜੀ ਸੱਤਰ ਵਿਚ "ਵਰਿਆਮ" ਦਾ ਜ਼ਿਕਰ ਕੀਤਾ।

ਸਭ ਤੋਂ ਸ਼ਲਾਘਾ ਯੋਗ ਅਤੇ ਪੂਰੇ ਨਾਮਧਾਰੀ ਪੰਥ ਲਈ ਮਾਣ ਵਾਲੀ ਗੱਲ ਇਸ ਲੇਖਨੀ ਨੇ ਲਿਖੀ "ਸਤਿਗੁਰੂ ਜੀ ਚੜ੍ਹਾਈ ਕਰ ਗਏ ਹਨ" "ਸਤਿਗੁਰੂ ਪ੍ਰਤਾਪ ਸਿੰਘ ਤਾਂ ਸਾਰੇ ਨਾਮਧਾਰੀਆਂ ਦੀ ਜਿੰਦ ਜਾਨ ਸਨ" ਜੋ ਨਾਮਧਾਰੀਆਂ ਤੋਂ ਇਲਾਵਾ ਸਾਧਾਰਣ ਸਿੱਖਾਂ ਵਿਚ ਵੀ ਇਕ ਪੂਜਨੀਕ ਅਤੇ ਆਦਰਣੀਯ ਸਨ। ਮੈਂ ਆਪ ਉਸ ਵੇਲੇ ਪਿੰਡ ਹੀ ਸਾਂ ਜਦੋਂ ਸਾਨੂੰ ਇਹ ਸਮਾਚਾਰ ਮਿਲਿਆ, ਕਿਉਂਕਿ ਨਗਰ ਨਿਵਾਸੀ ਨਾਮਧਾਰੀਆਂ ਅਤੇ ਮੇਰੇ "ਨਾਮ ਦਾਨ" ਦੇ ਗੁਰੂ ਸੂਬਾ ਦਸੌਂਦਾ ਸਿੰਘ ਜੀ ਦੇ ਪਿੰਡੋਂ ਹੀ ਪਤਾ ਲੱਗਾ ਅਤੇ ਦੱਸਿਆ ਗਿਆ ਕਿ ਨਾਮ ਦਾ ਜਾਪ ਵੀ ਜ਼ਰੂਰ ਕਰਨਾ। ਨਾਮ ਦੀ ਬਖ਼ਸ਼ਿਸ਼ ਜੋ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਹਿਲੀ ਪਾਣੀ ਦੇ ਜਹਾਜ਼ ਰਾਹੀਂ ਅਫਰੀਕਾ ਦੀ ਯਾਤਰਾ ਦੇ ਆਰੰਭ ਵੇਲੇ ਸਾਡੇ "ਮਠਾਰੂ" ਪਰਿਵਾਰ ਦੇ ਘਰ "ਪ੍ਰਭਾ ਦੇਵੀ ਬੰਬਈ ਵਿਚ, ਮਿਲੀ ਸੀ। ਪਰ ਬਚਪਨੇ ਕਾਰਣ ਕਦੇ ਜਾਪ ਨਹੀਂ ਸੀ ਕੀਤਾ ਜਾਂ ਸਮਝੋ ਸਾਧਾਰਣ ਤੌਰ ਤੇ ਵੀ ਕਦੇ ਖਿਆਲ ਹੀ ਨਹੀਂ ਆਇਆ,

ਪਰ ਇਸ ਸਮੇਂ ਅੰਦਰਲੀ ਪਿਆਰੀ ਆਵਾਜ਼ ਸਤਿਗੁਰਾਂ ਜੀ ਦਾ ਮੁਸਕਰਾਂਦਾ ਨੂਰਾਨੀ ਚੇਹਰਾ ਸਾਹਮਣੇ ਆ ਗਿਆ ਅਤੇ ਜਾਪ ਆਪਣੇ ਆਪ ਹੀ ਸ਼ੁਰੂ ਹੋ ਗਿਆ। ਭਾਵੇਂ ਹਿਦਾਇਤ ਇਕ ਖਾਸ ਸੰਖਿਆ ਵਿਚ ਪੂਰਨ ਕਰਨ ਦੀ ਸੀ ਪਰ ਅੰਦਰੋਂ ਮਨ ਕਹਿੰਦਾ ਸੀ ਜਾਪ ਸੰਖਿਆ ਦੇ ਬੰਧਨ ਵਿਚ ਨਹੀਂ ਹੈ ਲਾਹਾ ਹੀ ਲਾਹਾ ਹੈ, ਲੈਣ ਦੀ ਲੋੜ ਹੈ।

"ਖਿੱਲਰੇ-ਪੱਤਰੇ" ਦੀਆਂ ਸੱਤਰਾਂ ਨੇ ਬਹੁਤ ਭਾਵੁਕ ਬਣਾ ਦਿੱਤਾ ਤੇ ਅੱਥਰੂ ਵੀ ਡਿਗ ਰਹੇ ਹਨ ਜੋ ਅੱਜ ਤੱਕ ਨਹੀਂ ਹੋਇਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਬਹੁਤ ਵੱਡੀ ਮੁਸਕੁਰਾਂਦੀ ਜਾਨਦਾਰ ਰੰਗੀਨ ਤਸਵੀਰ, ਜਿਹਨਾਂ ਦੀਆਂ ਅੱਖਾਂ ਵਿਚੋਂ ਅੱਜ ਵੀ ਨੂਰ ਝਲਕਦਾ ਹੈ ਸਾਡੇ ਕਮਰੇ ਵਿਚ ਲੱਗੀ ਹੋਈ ਹੈ।

ਅਖੀਰ ਦੇ ਚਾਰ ਸਫੇ ਇਕ ਐਸਾ ਉਤਸਾਹਿਤ ਪ੍ਰਫੁਲਿਤ ਅਤੇ ਹਾਸਰਸ ਦਾ ਹਲੂਣਾ ਦਿੰਦੇ ਹਨ ਕਿ ਅਧਿਆਤਮਕ ਤੌਰ ਤੇ ਭਾਵੁਕਤਾ ਭਰੇ ਦਾ ਦਬਾਓ ਇਕ ਪਿਆਰ, ਆਪਣੇ ਪਣ ਵਿਚ ਮੁੜ ਲੈ ਆਇਆ ਮੈਨੂੰ ਆਪਣੀ ੧੯੬੨ ਦੀ ਭੈਣੀ ਸਾਹਿਬ ਦੀ ਪਹਿਲੀ ਯਾਤਰਾ ਤੇ ਲੈ ਗਿਆ, ਪਰ ਉਹ ਤੰਬੂਆਂ ਦਾ, ਜਾਂ ਕੁਦਰਤੀ ਤੌਰ ਤੇ ਰੋਜਮਰਾ ਜੀਵਨ ਦੇ ਕਾਰਨਾਮਿਆਂ ਨੂੰ ਖੁੱਲੇ ਵਿਚ ਨਿਪਟਾਉਣ ਦਾ ਅਤੇ ਸ਼ਰਧਾਲੂਆਂ ਦੀ ਸਤਿਗੁਰਾਂ ਦੇ ਦਰਸ਼ਨ ਕਰਨ ਲਈ ਬਹੁਤ ਲੰਬੀ ਕਤਾਰ ਲੱਗੀ ਹੋਈ ਅਤੇ ਲੰਗਰ ਛੱਕਣ ਲਈ ਸਾਧਾਰਣ ਗੁਰਸਿੱਖਾਂ ਦੀ ਕਤਾਰ ਵਿਚ ਬੈਠਣਾ ਨਹੀਂ ਪਿਆ, ਭਾਵੇਂ ਇਕ ਨਾਮਧਾਰੀ ਸੱਜਣ ਨੇ ਪਹਿਲੀ ਵਾਰੀ ਲੰਗਰ ਵਿਚ ਜਾਣ ਵੇਲੇ ਰੋਕੀ ਰਖਿਆ ਸੀ ਸਾਧਾਰਣ ਸਿੱਖੀ ਪਹਿਰਾਵੇ ਦੇ ਕਾਰਣ, ਪਰ ਅਸੀਂ ਤਾਂ ਵੀ. ਆਈ. ਪੀ. ਦੇ ਖਾਸ ਕੋਟੇ ਦੇ ਨਾਲ ਸਾਂ ਇਸ ਪਛਾਣ ਨੇ ਤਾਂ ਸਾਰੇ ਰਸਤੇ ਹੀ ਖੋਲ੍ਹ ਦਿੱਤੇ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਇਤਨੀ ਅਪਾਰ ਕਿਰਪਾ ਹੋਈ ਕਿ ਮੈਂ ਉਹਨਾਂ ਨਾਲ ਜੁੜ ਕੇ ਉਹਨਾਂ ਦੇ ਚਰਨਾਂ ਵਿਚ ਬੈਠ ਸਕਦਾ ਸਾਂ, ਪਰ ਮੈਂ ਮਾਨਸਿਕ ਤੌਰ ਤੇ ਤਿਆਰ ਨਹੀਂ ਸਾਂ; ਇਸ ਲਈ ਇਕ ਸੱਜਣ ਦੇ ਬੈਠਣ ਦੀ ਜਗ੍ਹਾ ਛੱਡ ਦਰਵਾਜੇ ਦੀ ਸਰਦਲ ਨਾਲ ਹੀ ਬੈਠ ਗਿਆ। ਜਦੋਂ ਬਜ਼ੁਰਗ ਨਾਮਧਾਰੀ ਜੀ ਨੇ ਉਸ ਛੋਟੇ ਜਿਹੇ ਠਸਾਠਸ ਭਰੇ ਕਮਰੇ ਵਿਚ ਸਤਿਗੁਰਾਂ ਕੋਲੋਂ ਹੁਕਮ ਲੈ "ਪਖਾਵਜ" ਵਜਾ ਅਕਾਲ ਪੁਰਖ ਨਾਲ ਜੋੜਿਆ ਸ਼ਾਇਦ ਇਥੋਂ ਹੀ ਇਕ ਜਗਿਆਸਾ ਨੇ ਉਬਾਲ ਖਾਧਾ ਜਦੋਂ ਰਾਜੌਰੀ ਗਾਰਡਨ ਦਿੱਲੀ ਵਿਚ ਸੰਤ ਹਰਵਿੰਦਰ ਸਿੰਘ ਹੰਸਪਾਲ ਜੀ ਦੇ ਨਿਵਾਸ ਅਸਥਾਨ ਤੇ ਸੰਤ ਪ੍ਰੀਤਮ ਸਿੰਘ "ਕਵੀ" ਜੀ ਨੇ ਬੜੀ ਪੁੱਛ-ਤਾਛ ਬਾਦ ਮੇਰੇ ਬਾਰੇ ਜਾਣਕਾਰੀ ਮੰਗੀ ਸੀ। ਸਾਡੇ ਇੰਗਲੈਂਡ ਨਿਵਾਸੀ ਪਿਤਾ ਜੀ ਦੇ ਨਾਮ ਨਾਲ ਪੂਨੇ ਦੇ ਨਿਵਾਸੀ ਕਹਿਣ ਤੇ ਉਹਨਾਂ ਦੀ ਜਿਗਿਆਸਾ ਨੂੰ ਜਿਵੇਂ ਪੂਰਣਤਾ ਮਿਲ ਗਈ ਹੋਵੇ ਮੈਨੂੰ ਇਵੇਂ ਭਾਸ ਹੋਇਆ ਅਤੇ ਅੱਜ ਵੀ ਹੋ ਰਿਹਾ ਹੈ।

"ਖਿੱਲਰੇ-ਪੱਤਰੇ" ਦੇ ਆਖੀਰ ਵਿਚ ਸੰਤ ਜਗਦੀਸ਼ ਸਿੰਘ "ਵਰਿਆਮ" ਜੀ ਨੇ ਆਪਣੇ ਆਨੰਦ-ਕਾਰਜ ਦਾ ਜੋ ਆਨੰਦ ਮਾਣਿਆ ਮੈਨੂੰ ਵੀ ਆਪਣੇ ਨਾਮਧਾਰੀ ਮਰਿਆਦਾ ਦੇ ਆਨੰਦ-ਕਾਰਜ ਦੇ ਸੁਖਦ ਤੇ ਅਚੰਭੇ ਵਾਲੇ ਕਾਰਜ ਦੇ ਸਮੇਂ ਤੇ ਲੈ ਗਿਆ।

ਪੁਸਤਕ ਪੜ੍ਹਦਿਆ ਕਈ ਵਾਰੀ ਇਵੇਂ ਭਾਸ ਹੋ ਰਿਹਾ ਜਿਵੇਂ ਮੈਂ ਆਪ ਸੰਤ ਜੀ ਨਾਲ ਬਚਪਨ ਤੋਂ ਹੀ ਰਿਹਾ ਹਾਂ ਫਰਕ ਇਹ ਹੈ ਮੈਂ ਬੰਬਈ ਵਿਚ ਜੰਮਿਆਂ ਪਲਿਆ ਬਸ ਦੋ ਵਾਰੀ ਪੰਜਾਬ ਰਿਹਾ ਇਕ ਚੌਥੀ ਜਮਾਤ ਵਿਚ ਦੂਸਰੀ ਵਾਰੀ ਮਿਡਲ ਅਤੇ ਮੈਟ੍ਰਿਕ ਪਾਸ ਕਰਨ ਵੇਲੇ, ਨਗਰ ਪਿੰਡ ਦੇ ਖਾਲਸਾ ਸਕੂਲ ਵਿਚ, ਇਸ ਪਿੰਡ ਦਾ ਮਾਹੌਲ ਸਾਥੀਆਂ ਦਾ ਸਾਥ ਬਜੁਰਗਾਂ ਦਾ ਪਿਆਰ ਪੌੜੂਆਂ ਵਰਗਾ ਬੰਬਈ ਵਿਚ ਗੁਰੂ ਨਾਨਕ ਸਕੂਲ ਕੋਲੀਵਾੜਾ ਵਿਖੇ ਜਿਥੇ ਰਾਵਲਪਿੰਡੀ ਪੇਸ਼ਾਵਰ ਤੇ ਮੁਲਤਾਨ ਦੇ ਸਿੰਘਾਂ ਦੀ ਬੋਲ ਬਾਣੀ ਨੇ ਮੈਨੂੰ ਵੀ ਤਾਂ "ਖਿੱਲਰੇ-ਪੱਤਰੇ" ਦੇ ਸ਼ਬਦਾਂ ਵਿਚ ਪਰੋ ਦਿੱਤਾ।

ਆਖੀਰ ਵਿਚ ਮੈਂ ਨਮਸਤਕ ਹਾਂ ਸਾਡੇ ਆਪਣੇ ਸਿਆਣਿਆਂ ਦਾ ਅਤੇ ਸੰਤ ਜਗਦੀਸ਼ ਸਿੰਘ "ਵਰਿਆਮ" ਜੀ ਹੋਰਾਂ ਦਾ ਜਿਹਨਾ ਮੈਨੂੰ ਵੀ "ਖਿੱਲਰੇ-ਪੱਤਰੇ" ਪੜ੍ਹਨ ਦਾ ਯੋਗਾ-ਯੋਗ ਪ੍ਰਦਾਨ ਕੀਤਾ।

ਦਾਪੋਡੀ, ਪੂਨਾ (ਮਹਾਰਾਸ਼ਟਰਾ)
9823166768

## ਸ. ਸਵਰਨ ਸਿੰਘ ਮਠਾੜੂ ਪਰਿਵਾਰ ਵੱਲੋਂ ਅਖੰਡਪਾਠ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਦੁਆਰਾ ਸਰਦਾਰਨੀ ਅਤੇ ਸਰਦਾਰ ਸਵਰਨ ਸਿੰਘ ਮਠਾੜੂ ਕਪੂਰਥਲਾ, ਸਮੂਹ ਪਰਿਵਾਰ ਵਲੋਂ ਮਿਤੀ ੩੦ ਅਕਤੂਬਰ ੨੦੦੫ ਐਤਵਾਰ ਨੂੰ ਆਪਣੇ ਨਿਵਾਸ ਅਸਥਾਨ ਮਠਾੜੂ ਹਾਊਸ ਰੇਲਵੇ ਰੋਡ, ਕਪੂਰਥਲਾ ਵਿਖੇ ਮਰਿਆਦਾ ਅਨੁਸਾਰ ਕਰਵਾਏ ਅਖੰਡ ਪਾਠ ਦਾ ਭੋਗ ਪਾਇਆ ਗਿਆ। ਉਪਰੰਤ ਜਥੇਦਾਰ ਗੁਰਲਾਲ ਸਿੰਘ ਸ੍ਰੀ ਭੈਣੀ ਸਾਹਿਬ ਦੁਆਰਾ ਹੱਲੇ ਦਾ ਦੀਵਾਨ ਸਜਾਇਆ ਗਿਆ। ਇਸ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਦੇ ਹਜ਼ੂਰੀ ਰਾਗੀ ਸੰਤ ਹਰਬੰਸ ਸਿੰਘ ਜੀ ਦੁਆਰਾ ਜਥੇ ਸਹਿਤ ਕੀਰਤਨ ਕੀਤਾ ਗਿਆ। ਸਾਰੇ ਪਰਵਾਰ ਸ. ਪਰਮਜੀਤ ਸਿੰਘ ਸ. ਗੁਰਜੀਤ ਸਿੰਘ, ਪਿਆਰਾ ਸਿੰਘ, ਪਵਿੱਤਰ ਸਿੰਘ ਅਤੇ ਗੰਗਾ ਸਿੰਘ ਆਦਿ ਨੇ ਸਾਧ ਸੰਗਤ ਦੀ ਸੇਵਾ ਕੀਤੀ ਅਤੇ ਧੰਨਵਾਦ ਕੀਤਾ।

Our Motto : Best Quality of the Day

*High Class Gun Manufacturers*

**Single & Double Barrels**



# 12-BORE GUNS

## Free India Gun Manufacturers

**Prop. S. KARTAR SINGH (Jammu-Wale)**

**6, Industrial Estate, Ashok Nagar,**
**Jammu Cantt-3**
**Ph. : 433810**

**Sister Concern :**

**M/s Kartar Singh**

**ARMS & AMMUNITION DEALERS**

# ਸ੍ਰੀ ਸਤਿਗੁਰੂ ਜੀ ਦਾ ਕੀਨੀਆ-ਤਨਜ਼ਾਨੀਆ ਦੌਰਾ

*—ਮਹਿੰਦਰ ਸਿੰਘ ਕੂਕਾ*

ਆਪਣੇ ਦੂਰ-ਦੁਰਾਡੇ ਸਿੱਖਾਂ ਨੂੰ ਕਿਰਤਾਰਥ ਕਰਨ ਅਤੇ ਹੋਰ ਸੰਸਾਰੀ ਜੀਵਾਂ ਦਾ ਉਧਾਰ ਕਰਨ ਵਾਸਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸਮੇਂ-ਸਮੇਂ ਦੇਸ਼-ਵਿਦੇਸ਼ ਦੇ ਦੌਰੇ ਕਰਦੇ ਰਹਿੰਦੇ ਹਨ।

ਸਤਿਗੁਰੂ ਪ੍ਰਤਾਪ ਸਿੰਘ ਜੀ ਈਸਟ-ਅਫ਼ਰੀਕਾ ਦੇ ਦੌਰੇ ਤੇ ਤਿੰਨ ਵਾਰ ਗਏ ਤੇ ਉਨ੍ਹਾਂ ਦੇਸ਼ਾਂ 'ਚ ਜਾ-ਵੱਸੇ ਹਜ਼ਾਰਾਂ ਹਿੰਦੂ ਤੇ ਸਿੱਖਾਂ ਨੂੰ ਆਪਣੇ ਅਨੁਯਾਈ ਬਣਾਇਆ। ਕੰਪਾਲਾਂ (ਯੁਗੰਡਾ) ਵਿਚ ਇਕ ਹੋਲਾ- ਮੇਲਾ ਕੀਤਾ ਤੇ ਸਿੱਖੀ ਦੀਆਂ ਜੜ੍ਹਾਂ ਮਜ਼ਬੂਤ ਕੀਤੀਆਂ। ਸਤਿਗੁਰੂ ਜਗਜੀਤ ਸਿੰਘ ਜੀ ਵੀ ਆਪਣੇ ਕਾਲ ਦੌਰਾਨ ਅਨੇਕਾਂ ਵਾਰ ਇਨ੍ਹਾਂ ਦੇਸ਼ਾਂ ਦਾ ਦੌਰਾ ਕਰ ਚੁੱਕੇ ਹਨ, ਪਰੰਤੂ ਅਜੋਕਾ ਦੌਰਾ ਸੱਤ ਵਰ੍ਹਿਆਂ ਦੇ ਅੰਤਰਾਲ ਪਿਛੋਂ ਅੱਧ-ਦਿਸੰਬਰ ੨੦੦੫ ਤੋਂ ਅੱਧ ਜਨਵਰੀ-੨੦੦੬ ਦੌਰਾਨ (ਤਕਰੀਬਨ ਇਕ ਮਹੀਨੇ ਵਾਸਤੇ) ਸੀ। ਜਥੇਦਾਰ ਸੇਵਾ ਸਿੰਘ ਦਿੱਲੀ ਪ੍ਰਸਿੱਧ ਨਾਮਧਾਰੀ-ਪਰਚਾਰਕ ਸ੍ਰੀ ਸਤਿਗੁਰੂ ਜੀ ਦੇ ਨਾਲ ਸਨ। ਇਨ੍ਹਾਂ ਸਤਰਾਂ ਦੇ ਲੇਖਕ ਨੂੰ ਤਾਂ ਪਹਿਲੀ ਵਾਰ ਸਤਿਗੁਰੂ ਜੀ ਦੇ ਸੰਗ ਜਾਣ ਦਾ ਸੁਭਾਗ ਪ੍ਰਾਪਤ ਹੋਇਆ। ਹਜ਼ੂਰੀ ਰਾਗੀਆਂ ਤੇ ਸੇਵਕਾਂ ਨੂੰ ਤਾਂ ਸ੍ਰੀ ਸਤਿਗੁਰੂ ਜੀ ਸਦਾ ਹੀ ਅਵਸਰ ਪ੍ਰਦਾਨ ਕਰਦੇ ਹਨ ਦੌਰਿਆਂ ਦਾ।

ਨਾਮਧਾਰੀ ਸਿੱਖਾਂ ਨੂੰ ਛਡ ਕੇ ਏਥੋਂ ਦੇ ਦੂਸਰੇ ਸਿੱਖਾਂ ਨੂੰ ਦੇਖ ਕੇ ਤਾਂ ਬੜੀ ਨਿਰਾਸ਼ਾ ਹੋਈ ਕਿਉਂਕਿ ਏਥੇ ਵਸਦੇ ਵਧੇਰੇ ਸਿੱਖਾਂ ਦੇ ਸਿਰ 'ਤੇ ਕੇਵਲ ਪਗੜੀ ਹੀ ਨਿਸ਼ਾਨੀ ਰਹਿ ਗਈ ਹੈ ਸਿੱਖੀ ਦੀ। ਦਾੜ੍ਹੀ-ਮੁੱਛਾਂ ਵੱਲੋਂ ਇਹ ਪਤਿਤ ਹੋ ਚੁੱਕੇ ਹਨ। ਦਾੜ੍ਹੀਆਂ ਉਸਤਰੇ ਨਾਲ, ਇਕ ਪਤਲਾ ਜਿਹਾ ਖ਼ਤ ਰੱਖ ਕੇ, ਪੱਧਰੀਆਂ-ਸਾਫ਼ ਕੀਤੀਆਂ ਹੋਈਆਂ ਹਨ। ਨਵੀਂ ਪੀੜ੍ਹੀ ਤਾਂ ਕਲੀਨ-ਸ਼ੇਵ ਹੀ ਹੈ। ਸਿਰ ਉੱਪਰ ਕੇਸ ਤਾਂ ਦਿੱਸਦੇ ਨਹੀਂ, ਇਕ ਕਾਲਾ ਪਟਕਾ ਜਿਹਾ ਹੀ ਦੇਖਣ ਨੂੰ ਮਿਲਦਾ ਹੈ। ਉਨ੍ਹਾਂ ਦੇ ਰੰਗ-ਰੂਪ ਤੇ ਸਰੀਰਕ ਬਣਤਰ ਦੱਸਦੇ ਹਨ ਕਿ ਇਹ ਲੋਕ ਰੱਜ ਕੇ ਸ਼ਬਾਬੀ-ਕਬਾਬੀ ਵੀ ਹਨ। ਖੇਦ ਹੈ ਕਿ ਇਹ ਲੋਕ ਸਿੱਖੀ ਵੱਲੋਂ ਕਿੰਨੇ ਅਵੇਸਲੇ ਹੋ ਚੁੱਕੇ ਹਨ।

ਭਾਵੇਂ ਭਾਰਤ ਵਿੱਚ ਵੀ, ਖਾਸ ਕਰਕੇ ਪੰਜਾਬ-ਹਰਿਆਣੇ ਅੰਦਰ, ਸਿੱਖੀ ਸਰੂਪ ਦੀ ਦਸ਼ਾ ਨਿੱਘਰਦੀ ਜਾ ਰਹੀ ਹੈ, ਈਸਟ-ਅਫ਼ਰੀਕਨ ਦੇਸ਼ਾਂ ਵਿੱਚ ਸਿੱਖੀ ਦੀ ਹਾਲਤ ਬੜੀ ਹੀ ਨਿਰਾਸ਼ਾਜਨਕ ਹੈ।

ਸਤਿਗੁਰੂ ਰਾਮ ਸਿੰਘ ਵੱਲੋਂ ਵਰੋਸਾਏ ਮਾਈਸਰਖਾਨਾ ਤੇ ਰਾਮਪੁਰਾ ਫੂਲ, ਮੌੜ ਮੰਡੀ (ਬਠਿੰਡਾ) ਇਲਾਕਿਆਂ ਦੇ ਸਹਿਜਧਾਰੀ ਸਿੱਖ ਪਰਿਵਾਰਾਂ ਵਿਚੋਂ ਕੁਝ ਇਕ ਸਰੀਰ ਸੰਨ ੧੯੩੬-੩੭ ਵਿਚ ਤਨਜ਼ਾਨੀਆਂ ਦੇਸ਼ ਵਿਚ ਆ ਵੱਸੇ ਸਨ। ਇਨ੍ਹਾਂ ਵਿਚੋਂ ਲਾਲਾ ਬੁੱਧ ਰਾਮ, ਬੀਰ ਚੰਦ, ਲੇਖ ਰਾਮ ਅੱਗਰਵਾਲ ਭਰਾ ਏਥੇ ਆ ਕੇ ਹੱਥੀਂ ਕਿਰਤ ਕਰਨ ਲੱਗੇ। ਸਾਈਕਲਾਂ ਤੇ ਫੇਰੀ ਲਾਉਣ ਤੋਂ ਆਰੰਭ ਕਰ ਕੇ ਇਨ੍ਹਾਂ ਨੇ ਵਪਾਰ ਵਿਚ ਆਪਣੇ ਪੈਰ ਜਮਾਏ। ਹੁਣ ਇਨ੍ਹਾਂ ਭਰਾਵਾਂ ਦੇ ਪੁੱਤਰ-ਪੋਤਰੇ ਅਤੇ ਜਵਾਈ-ਦੋਹਤਰੇ ਆਦਿ ਤਕੜੇ ਵਪਾਰੀ ਬਣ ਕੇ ਮਜ਼ਬੂਤ-ਪੈਰੀਂ ਸਥਾਪਤ ਹੋ ਚੁੱਕੇ ਹਨ... ਪੈਟਰੋਲ ਪੰਪਾਂ, ਕਾਰਖਾਨਿਆਂ ਤੇ ਮਿੱਲਾਂ ਦੇ ਮਾਲਕ ਬਣ ਚੁੱਕੇ ਹਨ। ਰਿਹਾਇਸ਼ ਵਾਸਤੇ ਇਨ੍ਹਾਂ ਨੇ ਬਹੁਤ ਵਧੀਆ ਥਾਵਾਂ ਤੇ ਆਲੀਸ਼ਾਨ ਬੰਗਲੇ ਵੀ ਬਣਾ ਲਏ ਹਨ। ਆਰਥਿਕ-ਅਮੀਰੀ ਦੀ ਪ੍ਰਾਪਤੀ ਸੰਗ ਇਨ੍ਹਾਂ ਦੀ ਗੁਰਸਿੱਖੀ ਪ੍ਰਤੀ ਸ਼ਰਧਾ, ਪ੍ਰੇਮ ਤੇ ਸਤਿਕਾਰ ਵੀ ਪ੍ਰਪੱਕ ਤੇ ਅਮੀਰ ਹੋਇਆ ਹੈ। ਲਾਲਾ ਬੁੱਧ ਰਾਮ ਜੀ ਦੀ ਇਕ ਪੁਰਾਣੀ ਤਸਵੀਰ ਦੇਖਣ ਤੋਂ ਮਾਲੂਮ ਹੋਇਆ ਕਿ ਉਹ ਸਿੱਖੀ ਸਰੂਪ ਵੱਲੋਂ ਵੀ ਪੂਰਨ ਗੁਰਸਿੱਖ ਸਨ—'ਸਾਬਤ ਸੂਰਤ ਦਸਤਾਰ ਸਿਰਾ। ਹੁਣ, ਸ੍ਰੀ ਬੁੱਧ ਰਾਮ ਜੀ ਦਾ ਇਕ ਪੋਤਰਾ) ਸੁਨੀਲ ਕੁਮਾਰ (ਸਪੁੱਤਰ ਸ੍ਰੀ ਮਹੇਸ਼ ਅਗਰਵਾਲ) ਤੇ ਇਕ ਦੋਹਤਰਾ ਸ੍ਰੀ ਅਤੁੱਲ ਮਿੱਤਲ (ਸਪੁੱਤਰ ਸ੍ਰੀ ਤਰਸੇਮ ਚੰਦ ਅਗਰਵਾਲ) ਪੂਰਨ ਗੁਰਸਿੱਖੀ ਨਾਮਧਾਰੀ ਸਰੂਪ ਵਿਚ ਵਿਚਰ ਰਹੇ ਹਨ। ਇਹ ਦੋਵੇਂ ਨੌਜਵਾਨ ਲੰਡਨ (ਇੰਗਲੈਂਡ) ਤੇ ਅਮਰੀਕਾ ਆਦਿ ਦੇਸ਼ਾਂ 'ਚੋਂ ਉੱਚੀ ਵਿਦਿਆ ਪ੍ਰਾਪਤ ਕਰ ਕੇ ਆਪਣੇ ਕਾਰੋਬਾਰਾਂ ਨੂੰ ਵਧੀਆ ਤੇ ਆਧੁਨਿਕ ਢੰਗ ਨਾਲ ਚਲਾ ਰਹੇ ਹਨ। ਪਰ ਆਧੁਨਿਕਤਾ ਦੀ ਬਦਬੂ ਨੂੰ ਇਨ੍ਹਾਂ ਨੇ ਆਪਣੇ ਲਾਗੇ ਨਹੀਂ ਆਉਣ ਦਿੱਤਾ। ਸਮੁੱਚੇ ਦੇ ਸਮੁੱਚੇ ਪਰਿਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਉਪਾਸ਼ਕ ਹਨ ਤੇ ਨਾਮ-ਸਿਮਰਨ, ਸੇਵਾ ਅਤੇ ਹਲੀਮੀ ਵਿਚ ਪਹੁੰਚੇ ਹੋਏ ਹਨ। ਇਨ੍ਹਾਂ ਦੀ ਮਾਨਸਿਕਤਾ ਗੁਰੂ ਚਰਨਾਂ ਤੇ ਆਦੇਸ਼ਾਂ ਦੀ ਕਾਇਲ ਹੈ ਨਾ ਕਿ ਆਰਥਿਕ-ਅਮੀਰੀ ਦੀ। ਇਨ੍ਹਾਂ ਪਰਿਵਾਰਾਂ ਵਿਚ ਗੁਰਸਿੱਖੀ ਦੀ ਜੜ੍ਹ ਨੂੰ ਹੋਰ ਪਕੇਰਾ ਕਰਨ ਵਾਸਤੇ ਸਾਲ ਕੁ ਪਹਿਲਾਂ ਸ੍ਰੀ ਸਤਿਗੁਰੂ ਜੀ ਨੇ ਨੌਜਵਾਨ ਅਤੁੱਲ ਮਿੱਤਲ ਦੀ ਸ਼ਾਦੀ ਦਿੱਲੀ ਦੇ ਨਾਮਧਾਰੀ ਸੂਬਾ ਸੁਖਦੇਵ ਸਿੰਘ ਦੀ ਹੋਣਹਾਰ ਪੁੱਤਰੀ ਕਮਲ ਨਾਲ ਕਰ ਦਿੱਤੀ ਸੀ। ਇਹ ਬੀਬੀ ਸ਼ਾਸਤ੍ਰੀ ਸੰਗੀਤ ਤੇ ਗੁਰਮਤਿ ਸੰਗੀਤ ਵਿਚ ਵੀ ਪਰਪੱਕ ਹੈ ਅਤੇ ਆਪਣੇ ਸਹੁਰੇ-ਘਰ ਵਿੱਚ ਗੁਰਬਾਣੀ ਪਾਠ,

ਸ਼ਬਦ-ਕੀਰਤਨ ਤੇ ਸ਼ਾਸਤ੍ਰੀ-ਸੰਗੀਤ ਦਾ ਮਾਹੌਲ ਬਣਾਈ ਰੱਖਦੀ ਹੈ। ਸ੍ਰੀ ਸਤਿਗੁਰੂ ਜੀ ਨੇ ਇਸ ਪਰਿਵਾਰ ਦੇ ਇਕ ਨਵੇਂ ਪੈਟਰੋਲ-ਪੰਪ ਦਾ ਉਦਘਾਟਨ ਵੀ ਕੀਤਾ।

ਲਾਲਾ ਲੇਖ ਰਾਮ ਜੀ ਜੀ ਦੇ ਛੇ ਪੁੱਤਰਾਂ ਤੇ ਅਨੇਕਾਂ ਪੋਤਰੇ-ਪੋਤਰੀਆਂ ਵਾਲਾ ਵੱਡਾ ਪਰਿਵਾਰ ਭਾਵੇਂ ਸਹਿਜਧਾਰੀ ਹੀ ਹੈ ਪ੍ਰੰਤੂ ਸਾਰੇ ਦਾ ਸਾਰਾ ਹੀ ਗੁਰਸਿੱਖੀ ਦੇ ਪ੍ਰੇਮ ਤੇ ਸੇਵਾ-ਸਤਿਕਾਰ ਦੀ ਰੀਤ ਵਿਚ ਰੰਗਿਆ ਹੋਇਆ ਹੈ। ਆਪਣੇ ਗ੍ਰਹਿ ਵਿਖੇ ਚਰਨ ਪਵਾਉਣ ਸਮੇਂ ਲਾਲਾ ਲੇਖ ਰਾਮ ਜੀ ਦੇ ਵੱਡੇ ਸਪੁੱਤਰ ਸ੍ਰੀ ਪ੍ਰੇਮ ਪਾਲ ਅੱਗਰਵਾਲ ਜੀ ਨੇ ਸਤਿਗੁਰੂ ਚਰਨਾਂ ਵਿਚ ਅਰਜ਼ ਕੀਤੀ। "ਗਰੀਬ ਨਿਵਾਜ਼ ਜੀਓ। ਸਾਡੇ ਬੱਚਿਆਂ ਉੱਪਰ ਕ੍ਰਿਪਾ ਕਰੋ ਕਿ ਇਹ ਸਾਰੇ ਆਪ ਜੀ ਦੇ ਅਨਿੰਨ ਸੇਵਕ ਤੇ ਗੁਰਸਿੱਖ ਬਣੇ ਰਹਿਣ।" ਸ੍ਰੀ ਸਤਿਗੁਰੂ ਜਗਜੀਤ ਸਿੰਘ ਵੱਲੋਂ ਆਸ਼ਵਾਸਨ ਤੇ ਅਸ਼ੀਰਵਾਦ ਪ੍ਰਾਪਤ ਕਰ ਕੇ ਸ੍ਰੀ ਪ੍ਰੇਮ ਪਾਲ ਜੀ ਕ੍ਰਿਤਾਰਥ ਹੋਏ। ਇਹ ਸੱਜਣ ਪਹਿਲਾਂ ਤਨਜ਼ਾਨੀਆਂ ਦੀ ਨਾਮਧਾਰੀ ਸੰਗਤ ਦੇ ਮੀਤ ਪ੍ਰਧਾਨ ਸਨ। ਸਤਿਗੁਰੂ ਜੀ ਨੇ ਹੁਣ ਇਨ੍ਹਾਂ ਨੂੰ ਸੰਗਤ ਦਾ ਪ੍ਰਧਾਨ ਬਣਾ ਦਿੱਤਾ ਹੈ।

ਲਾਲਾ ਬੁੱਧ ਰਾਮ ਜੀ ਦੇ ਸਪੁੱਤਰ ਸ੍ਰੀ ਜਗਜੀਤ ਅੱਗਰਵਾਲ ਜੀ ਦੇ ਘਰ ਸ੍ਰੀ ਸਤਿਗੁਰੂ ਜੀ ਅਤੇ ਦੇਸ਼-ਵਿਦੇਸ਼ ਤੋਂ ਪਧਾਰੇ ਸੌ ਤੋਂ ਉੱਪਰ ਸਿੰਘਾਂ ਦਾ ਜਥਾ ਅੱਠ ਦਿਨ ਰਿਹਾ। ਸਾਰੇ ਪਰਿਵਾਰ ਨੇ ਸੰਗਤ ਦੀ ਰੱਜਵੀਂ ਸੇਵਾ ਕੀਤੀ ਅਤੇ ਹਰ ਪ੍ਰਕਾਰ ਦੀ ਸਹੂਲਤ ਪ੍ਰਦਾਨ ਕੀਤੀ। ਸ੍ਰੀ ਤਰਸੇਮ ਚੰਦ ਅੱਗਰਵਾਲ ਨੇ ਵੀ ਆਪਣੇ ਘਰ ਵਿਚ ਵੀ ਤੇ ਆਪਣੇ ਦੇਸ਼ ਦੀਆਂ ਦੋ ਸੁਪ੍ਰਸਿੱਧ ਵਾਈਲਡ-ਲਾਈਫ ਪਾਰਕਾਂ ਵਿਚ ਵੀ ਹਰ ਪ੍ਰਕਾਰ ਦੀ ਸੁੱਖ-ਸੁਵਿਧਾ ਮੁਹੱਈਆ ਕਰਵਾ ਕੇ, ਸਾਰੀ ਸੰਗਤ ਦਾ ਜੱਸ ਖੱਟਿਆ। ਵੀਹ-ਪੰਝੀ ਸਰੀਰ ਨਾਮਧਾਰੀ ਸਿੱਖ ਪਰਿਵਾਰਾਂ ਦੇ ਬੈਂਕੌਕ (ਥਾਈਲੈਂਡ) ਤੋਂ (ਸੰਤ ਮਹਿਤਾਬ ਸਿੰਘ, ਸੰਤ ਹਰਪਾਲ ਸਿੰਘ ਤੇ ਸ੍ਰੀ ਰਾਜਾ ਸੇਠੀ ਸਹਿਤ) ਅਤੇ ਇਨੇ ਕੁ ਹੀ ਸਰੀਰ ਇੰਗਲੈਂਡ ਅਤੇ ਕੈਨੇਡਾ ਆਦਿ ਦੇਸ਼ਾਂ ਤੋਂ ਵੀ ਇਥੇ ਪਧਾਰੇ ਹੋਏ ਸਨ ਜਿਨ੍ਹਾਂ ਵਿਚੋਂ ਸੂਬਾ ਜਗਤਾਰ ਸਿੰਘ ਸਾਊਥਹਾਲ ਤੇ ਸੰਤ ਭੁਪਿੰਦਰ ਸਿੰਘ ਪ੍ਰਧਾਨ ਟੋਰਾਂਟੋ ਦੇ ਨਾਂ ਵਰਨਣਯੋਗ ਹਨ। ਨੈਰੋਬੀ (ਕੀਨੀਆ) ਤੋਂ ਸੂਬਾ ਸਤਿਨਾਮ ਸਿੰਘ ਤੇ ਉਨ੍ਹਾਂ ਦੇ ਭਰਾ ਸੰਤ ਸੁਰਿੰਦਰ ਸਿੰਘ-ਨਰਿੰਦਰ ਸਿੰਘ (ਪਰਿਵਾਰ ਸਹਿਤ), ਸੰਤ ਦਰਸ਼ਨ ਸਿੰਘ ਤੇ ਸੰਤ ਜਗਜੀਤ ਸਿੰਘ (ਜੀਤੀ), ਬਜ਼ੁਰਗ ਸੰਤ ਪ੍ਰੀਤਮ ਸਿੰਘ ਮਠਾੜੂ, ਮੋਸ਼ੀ ਤੋਂ ਸੰਤ ਦਲਜੀਤ ਸਿੰਘ ਕਲਸੀ ਪਰਿਵਾਰ ਸਹਿਤ, ਦਾਰਾ-ਸਲਾਮ ਤੋਂ ਸੰਤ ਬਲਬੀਰ ਸਿੰਘ (ਪਰਿਵਾਰ ਸਮੇਤ) ਅਤੇ ਸੰਤ ਸਤਵੰਤ ਸਿੰਘ ਪਾਲਰੇ, ਲੁਧਿਆਣੇ ਤੋਂ ਸੂਬਾ ਹਰਭਜਨ ਸਿੰਘ, ਸੰਤ ਦਲੀਪ ਸਿੰਘ ਨਾਮਧਾਰੀ, ਸੰਤ ਤਰਲੋਚਨ ਸਿੰਘ ਮਠਾੜੂ, ਸੰਤ ਗੁਰਮੁਖ ਸਿੰਘ; ਚੰਡੀਗੜ੍ਹ ਤੋਂ ਸੂਬਾ ਗੁਰਮੁਖ ਸਿੰਘ ਤੇ ਉਨ੍ਹਾਂ ਦੇ ਪਿਤਾ ਸੰਤ ਬਖਸ਼ੀਸ਼ ਸਿੰਘ ਜੀ, ਇੰਗਲੈਂਡ ਤੋਂ ਸੰਤ ਕੁਲਵੰਤ ਸਿੰਘ ਉੱਭੀ (ਦੋ ਬੇਟਿਆਂ ਸਹਿਤ) ਤੇ ਸੰਤ ਸੁਰਜੀਤ ਸਿੰਘ ਸੁਰਧਰ ਸਮੇਤ ਪਧਾਰੇ ਇਥੇ ਮੇਲੇ ਵਰਗੀ ਹੀ ਰੌਣਕ ਬਣੀ ਰਹੀ। ਸਾਰੇ ਦੇ ਸਾਰੇ ਅੱਗਰਵਾਲ ਪਰਿਵਾਰ ਸਵੇਰੇ ਆਸਾ ਦੀ ਵਾਰ ਅਤੇ ਦੁਪਹਿਰ ਬਾਅਦ ਨਿਤਨੇਮ ਕਥਾ ਕੀਰਤਨ ਸਮੇਂ ਵੀ ਦਰਸ਼ਨ ਕਰਦੇ ਦਿੰਦੇ ਰਹੇ।

ਜਥੇਦਾਰ ਸੇਵਾ ਸਿੰਘ ਦਿੱਲੀ ਵਾਲਿਆਂ ਨੇ ਸ੍ਰੀ ਸਤਿਗੁਰੂ ਜੀ ਦੀ ਰਜ਼ਾਨੁਸਾਰ ਕਈ ਦਿਨ ਕਥਾ ਕੀਤੀ ਅਤੇ ਸਤਿਗੁਰੂ ਦੀ ਮਹਾਨਤਾ, ਗੁਰਸਿਖੀ, ਸਿੱਖ ਇਤਿਹਾਸ ਤੇ ਗੁਰ-ਮਰਿਯਾਦਾ ਤੋਂ ਉਪਸਥਿਤ ਸੰਗਤ ਨੂੰ ਰੌਸ਼ਨ ਕਰਦੇ ਰਹੇ। ਮੋਸ਼ੀ ਵਿਖੇ ਵੀ ਇਨ੍ਹਾਂ ਦਾ ਵਖਿਆਨ ਕਾਫ਼ੀ ਪ੍ਰਭਾਵਸ਼ਾਲੀ ਰਿਹਾ। ਦਾਰਾਸਲਾਮ (ਤਨਜ਼ਾਨੀਆ ਦੀ ਰਾਜਧਾਨੀ) ਵਿਖੇ ਸੰਤ ਬਲਬੀਰ ਸਿੰਘ ਤੇ ਉਨ੍ਹਾਂ ਦੇ ਪਰਿਵਾਰ ਨੇ ਸ੍ਰੀ ਸਤਿਗੁਰੂ ਜੀ ਅਤੇ ਨਾਮਧਾਰੀ ਸੰਗਤ ਦੀ ਦੋ ਦਿਨ ਰੱਜਵੀਂ ਸੇਵਾ ਤੇ ਦੇਖ-ਭਾਲ ਕਰ ਕੇ, ਖੁਸ਼ੀ ਪ੍ਰਾਪਤ ਕੀਤੀ। ਸੰਤ ਬਲਬੀਰ ਸਿੰਘ ਨੇ ਸਮੁੰਦਰ ਕਿਨਾਰੇ ਵਾਈਟ-ਸੈਂਡਜ਼ ਹੋਟਲ ਵਿਖੇ ਸ੍ਰੀ ਸਤਿਗੁਰੂ ਜੀ ਤੇ ਨਾਮਧਾਰੀ ਸੰਗਤ ਦੇ ਰਹਿਣ ਵਾਸਤੇ ਸੁਚੱਜਾ ਤੇ ਵਧੀਆ ਪ੍ਰਬੰਧ ਕੀਤਾ ਹੋਇਆ ਸੀ। ਇਸ ਦੌਰੇ ਦੌਰਾਨ ਲਗਪਗ ਸਾਰਾ ਗੁਰੂ-ਪਰਿਵਾਰ ਹਾਜ਼ਰ ਸੀ। ਬੰਗਲੌਰ ਤੋਂ ਸ੍ਰੀ ਉਦੈ ਸਿੰਘ ਜੀ ਨੇ ਵੀ ਸ਼ਾਮਿਲ ਹੋ ਕੇ ਇਸ ਦੌਰੇ ਨੂੰ ਰੌਚਕ ਬਣਾਇਆ।

ਕੀਨੀਆ ਵਿਚ ਤਾਂ ਰਾਜਧਾਨੀ ਨੈਰੋਬੀ ਸ਼ਹਿਰ ਨੂੰ ਦੇਖਣ ਤੋਂ ਬਿਨਾਂ ਹੋਰ ਕੁਝ ਅਸੀਂ ਨਾ ਦੇਖ ਸਕੇ (ਕਿਉਂਕਿ ਇਥੇ ਜਾਣ ਤੇ ਆਉਣ ਸਮੇਂ ਹੀ ਕੁਝ ਵਕਤ ਵਾਸਤੇ ਰੁਕੇ ਸਾਂ) ਪ੍ਰੰਤੂ ਤਨਜ਼ਾਨੀਆ ਦਾ ਕਾਫ਼ੀ ਇਲਾਕਾ ਦੇਖਣ ਦਾ ਅਵਸਰ ਪ੍ਰਾਪਤ ਹੋਇਆ। ਗੋਰੋਂਗੋਰੋ ਪਹਾੜੀਆਂ ਦੀ ਗੋਦ ਵਿਚ ਗੋਰੋਂਗੋਰੋ ਕਰੇਟਰ ਜੰਗਲੀ ਜਾਨਵਰਾਂ ਨੂੰ ਹਜ਼ਾਰਾਂ ਦੀ ਗਿਣਤੀ 'ਚ ਵਿਚਰਦੇ ਦੇਖਿਆ ਜਿਨ੍ਹਾਂ ਵਿਚ ਜ਼ੈਬਰੇ, ਸ਼ੁਤਰ ਮੁਰਗ, ਜੰਗਲੀ ਸੰਢੇ, ਦਰਿਆਈ ਘੋੜੇ ਤੇ ਹਾਥੀ ਅਤੇ ਕਈ ਕਿਸਮ ਦੇ ਹਿਰਨ ਸਨ। ਇਥੋਂ ਹੋਰ ਪਰੇਰੇ ਸੇਰੇਨਗੇਟੀ ਪਾਰਕ, ਜੋ ਹਜ਼ਾਰਾਂ ਮੀਲਾਂ ਵਿਚ ਫ਼ੈਲੀ ਹੋਈ ਹੈ, ਵਿਚ ਵੀ ਹਜ਼ਾਰਾਂ ਦੀ ਗਿਣਤੀ ਵਿਚ ਇਨ੍ਹਾਂ ਜੰਗਲੀ ਜਾਨਵਰਾਂ ਨੂੰ ਖੁੱਲ੍ਹੇ ਵਿਚਰਦੇ ਹੋਏ ਤੱਕਿਆ। ਇਥੋਂ ਦੇ ਜੰਗਲੀ ਜੀਵਨ ਦੀ ਸ਼ਾਨ ਜਿਰਾਫ਼ ਅਤੇ ਸ਼ੇਰ, ਚੀਤੇ, ਬਾਘ ਅਤੇ ਲੱਕੜਬੱਘੇ (Hyena) ਆਦਿ ਹਨ।

ਤਨਜ਼ਾਨੀਆ ਦਾ ਬਹੁਤਾ ਖੇਤਰ ਵਿਰਾਨ ਤੇ ਜੰਗਲੀ ਹੈ। ਇਥੋਂ ਦੇ ਅਸਲੀ ਵਸਨੀਕ ਕਾਲੇ ਹਬਸ਼ੀ ਲੋਕ ਹਨ

ਜਿਨ੍ਹਾਂ ਦੀ ਸਥਾਨਕ ਭਾਸ਼ਾ ਸ੍ਾਹਿਲੀ ਹੈ। ਇਸ ਦੇਸ਼ ਦੀ ਕੁਲ ਵੱਸੋਂ ਚਾਰ ਕਰੋੜ ਦੇ ਕਰੀਬ ਹੈ। ਦੇਸ਼ ਵਿਚ ਕੁਦਰਤੀ ਖਣਿਜ ਪਦਾਰਥਾਂ ਦੇ ਵੱਡੇ ਭੰਡਾਰ ਹਨ ਪ੍ਰੰਤੂ ਉਨ੍ਹਾਂ ਉੱਪਰ ਵਿਦੇਸ਼ੀ ਯੂਰਪੀਅਨ ਕੰਪਨੀਆਂ ਕਾਬਜ਼ ਹਨ। ਇਥੇ ਸੋਨਾ, ਡਾਇਮੰਡ, ਹੀਰੇ, ਕੋਇਲਾ, ਲੋਹਾ, ਫਾਸਫੇਟ, ਟਿਨ ਤੇ ਕੁਦਰਤੀ ਗੈਸ ਦੀਆਂ ਵੱਡੀਆਂ ਖਾਨਾਂ ਹਨ। ਬਹੁਤੀ ਧਰਤੀ ਬੰਜਰ, ਕੰਕਰੀਲੀ ਤੇ ਪਥਰੀਲੀ ਹੈ। ਜੰਗਲਾਂ ਵਿਚ ਕਿੱਕਰ (ਕਈ ਕਿਸਮਾਂ ਦੇ) ਮਿਲਦੇ ਹਨ ਤੇ ਕਈ ਕਿਸਮ ਦੀ ਥੋਹਰ ਦੇ ਪੌਦਿਆਂ ਤੇ ਪੇੜਾਂ ਦੇ ਦਰਸ਼ਨ ਵੀ ਹੋ ਜਾਂਦੇ ਹਨ। ਜਲਵਾਯੂ ਅੱਜਕੱਲ੍ਹ ਗਰਮ ਹੁੰਦਾ ਹੈ ਤੇ ਜੁਲਾਈ ਮਹੀਨੇ ਠੰਢਾ। ਬਰਸਾਤ ਅਪ੍ਰੈਲ-ਮਈ ਜੂਨ ਦੌਰਾਨ ਹੁੰਦੀ ਹੈ। ਇਸ ਦੇਸ਼ ਵਿਚ ਪਹਾੜੀ ਇਲਾਕੇ ਵੀ ਕਾਫੀ ਹਨ। ਮੋਸ਼ੀ ਤੋਂ ਦਾਰਾਸਲਾਮ ਵਿਚਕਾਰ ਲਗਪਗ ਸਾਰਾ ਇਲਾਕਾ ਹੀ ਪਹਾੜੀ ਤੇ ਹਰਿਆਵਲ ਵਾਲਾ ਹੈ। ਇਥੇ ਅੰਬ ਤੇ ਅਨਾਨਾਸ, ਕਾਜੂ, ਨਾਰੀਅਲ ਅਤੇ ਕੰਙੀ ਦੀ ਤਕੜੀ ਫ਼ਸਲ ਹੁੰਦੀ ਹੈ। ਮੱਕੀ ਇਥੋਂ ਦਾ ਮੁੱਖ ਅਨਾਜ ਹੈ। ਲੌਂਗ ਤੇ ਛੋਟੀ ਇਲਾਇਚੀ ਦੀ ਪੈਦਾਵਾਰ ਵਾਸਤੇ ਇਥੋਂ ਦਾ ਜ਼ੰਜੀਬਾਰ ਟਾਪੂ ਸੰਸਾਰ-ਪ੍ਰਸਿੱਧ ਹੈ। ਦੋ ਤਿੰਨ ਕੁਦਰਤੀ ਪਾਣੀ ਦੀਆਂ ਵੱਡੀਆਂ ਝੀਲਾਂ ਇਥੇ ਜਲ ਦੇ ਮੁੱਖ ਸ੍ਰੋਤ ਹਨ। ਅਰੂਸ਼ਾ ਸ਼ਹਿਰ ਦੇ ਲਾਗੇ ਦਾ ਮੇਰੂ ਪਰਬਤ ਅਤੇ ਮੋਸ਼ੀ ਸ਼ਹਿਰ ਦੇ ਨੇੜੇ ਪੈਂਦਾ ਕਿਲੀਮੰਜਾਰੋ ਪਰਬਤ (ਉਚਾਈ ੧੯,੩੪੦ ਫੁੱਟ ਤੱਕ) ਅਫਰੀਕਾ ਮਹਾਂਦੀਪ ਦੀ ਸਭ ਤੋਂ ਉੱਚੀ ਪਰਬਤ-ਸ਼੍ਰਿਖਲਾ ਹੈ। ਦੇਸ਼ ਦੀ ਮਿੱਟੀ ਵਧੇਰੀ ਲਾਲ ਤੇ ਕਿਧਰੇ-ਕਿਧਰੇ ਕਾਲੀ ਹੈ।

ਅਰੂਸ਼ਾ ਸ਼ਹਿਰ ਵਿਚ ਵੱਸੇ ਭਾਰਤੀ ਲੋਕਾਂ ਦਾ ਇਕ ਵਿਸ਼ਾਲ ਇਕੱਠ , ਉਨ੍ਹਾਂ ਵਿਚਕਾਰ ਭ੍ਰਾਤਰੀ ਭਾਵ ਤੇ ਆਪਸੀ ਏਕਤਾ ਦਾ ਪ੍ਰਤੀਕ, ਵੇਖਣ ਨੂੰ ਮਿਲਿਆ। ਇਸ ਇਕੱਤਰਤਾ ਦਾ ਆਯੋਜਨ ਲਾਲਾ ਤਰਸੇਮ ਚੰਦ ਅੱਗਰਵਾਲ ਨੇ ਆਪਣੇ ਪੋਤਰੇ (ਕਾਕਾ ਆਸਾ ਸਿੰਘ) ਦੇ ਜਨਮ ਦੀ ਖੁਸ਼ੀ ਵਿਚ ਕੀਤਾ—ਸ਼ਹਿਰ ਦੇ ਹਿੰਦੂ ਮੰਦਿਰ ਦੇ ਪ੍ਰਾਂਗਣ ਵਿਚ। ਇਥੇ ਨਾਮਧਾਰੀ ਸਿੱਖਾਂ ਦਾ ਸਵਾਗਤ ਹਿੰਦੂ ਪ੍ਰੰਪਰਾ ਅਨੁਸਾਰ ਕੀਤਾ ਗਿਆ। ਇਸ ਸਮੇਂ ਕੀਤੇ ਗਏ ਪ੍ਰੀਤੀ-ਭੋਜ (ਸ਼ੁੱਧ-ਸ਼ਾਕਾਹਾਰੀ) ਦਾ ਪ੍ਰਬੰਧ ਬਹੁਤ ਹੀ ਵਧੀਆ ਤੇ ਪ੍ਰਸੰਸਾਯੋਗ ਸੀ। ਤਨਜ਼ਾਨੀਆਂ ਵਿਚ ਭਾਰਤੀਆਂ 'ਚੋਂ ਵਧੇਰੇ ਗੁਜਰਾਤੀ ਤੇ ਪੰਜਾਬੀ ਲੋਕ ਵੱਸੇ ਹੋਏ ਹਨ ਅਤੇ ਉਨ੍ਹਾਂ ਨੇ ਆਪਣੀ ਮਿਹਨਤ ਤੇ ਯੋਗਤਾ ਦੇ ਬਲ ਸਦਕਾ ਆਪਣੇ ਆਪ ਨੂੰ ਮਜ਼ਬੂਤ ਕਰ ਲਿਆ ਹੈ।

## ਪਿੰਡ ਸੈਦੋਕੇ ਦੀਆਂ ਧਾਰਮਕ ਖਬਰਾਂ

ਜ਼ਿਲਾ ਮੋਗਾ ਦੇ ਪਿੰਡ ਸੈਦੋਕੇ ਵਿਚ ਨਾਮਧਾਰੀ ਸਾਧ ਸੰਗਤ ਦੂਰੋਂ ਨੇੜਿਓਂ ਇਕੱਤਰ ਹੋ ਕੇ ਵੱਖ ਵੱਖ ਸਮਾਗਮ ਵੀ ਕਰਦੀ ਹੈ ਅਤੇ ਨਿਤਨੇਮ, ਨਾਮ ਸਿਮਰਨ ਅਤੇ ਹੋਰ ਸਰਗਰਮੀਆਂ ਵਿਚ ਵੀ ਭਾਗ ਲੈਂਦੀ ਹੈ। ਦੇਰ ਨਾਲ ਪੁੱਜੀ ਸੂਚਨਾ ਅਨੁਸਾਰ, ਪਿਛਲੇ ਭਾਦਰੋਂ ਦੀ ੧੯ ਤਾਰੀਖ (੩-੯-੨੦੦੫) ਸਵੇਰੇ ੪ ਵਜੇ ਤੋਂ ਜੱਪ ਪਰਯੋਗ ਸ਼ੁਰੂ ਕੀਤਾ ਅਤੇ ਹਰ ਰੋਜ਼ ਹੁੰਦਾ ਰਿਹਾ ਜਿਸਦਾ ਭੋਗ ੪੩ ਦਿਨਾਂ ਬਾਦ ਪਾਇਆ ਗਿਆ। ਜਪ ਪਰਯੋਗ ਦੀ ਅਰਦਾਸ ਸੰਤ ਹਰਬੰਸ ਸਿੰਘ ਹੋਰਾਂ ਕੀਤੀ ਅਤੇ ਇਹ ਸੰਤ ਮੁਖਤਿਆਰ ਸਿੰਘ ਕਲਸੀ ਦੇ ਘਰ ਸ਼ੁਰੂ ਕੀਤਾ ਗਿਆ। ਸਾਧ ਸੰਗਤ ਬੜੇ ਉਤਸ਼ਾਹ ਨਾਲ ਕੇਸਾਂ ਸਮੇਤ ਇਸ਼ਨਾਨ ਕਰ ਕੇ ਇਸ ਪ੍ਰਯੋਗ ਵਿਚ ਹੁਮ ਹੁਮਾ ਕੇ ਪੁਜਦੀ, ਨਾਮ ਸਿਮਰਨ ਤੋਂ ਇਲਾਵਾ-ਸਤਿਗੁਰੂ ਜਗਜੀਤ ਸਿੰਘ ਜੀ ਦੇ ਪਵਿੱਤਰ ਉਪਦੇਸ਼ ਕੈਸਟ ਤੋਂ ਸਰਵਣ ਕਰਦੀ।

ਇਸ ਜੱਪ ਪਰਯੋਗ ਤੋਂ ਪਹਿਲਾਂ ਵੀ ਹਰ ਰੋਜ਼ ਸਵੇਰੇ ੫ ਤੋਂ ੬ ਤੱਕ ਇਕੱਤਰ ਹੋ ਕੇ ਨਾਮ ਸਿਮਰਨ ਕਰਦੀ ਹੈ।

੪੩ ਦਿਨ ਤਕ ਜਪ ਪਰਯੋਗ ਰਾਹੀਂ ਨਾਮ ਸਿਮਰਨ ਦਾ ਲਾਹਾ ਸੰਗਤਾਂ ਨੇ ਖੱਟਿਆ। ਭੋਗ ਵਾਲੇ ਦਿਨ ਅਰਦਾਸ ਸੰਤ ਨਿਰਮਲ ਸਿੰਘ ਨੇ ਹੀ ਕੀਤੀ ਅਤੇ ਸ. ਮੁਖਤਿਆਰ ਸਿੰਘ ਕਲਸੀ ਵਲੋਂ ਮਠਿਆਈ ਫਰੂਟ ਦੇ ਲੰਗਰ ਦਾ ਅਤੁੱਟ ਭੰਡਾਰਾ ਵਰਤਿਆ। ਸੈਦੋਕੇ ਦੀ ਸਾਧ ਸੰਗਤ ਦੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਇਹ ਪ੍ਰਾਰਥਨਾ ਹੈ ਕਿ ਪਿੰਡ ਸੈਦੋਕੇ ਵਿਚ ਘਰ ਘਰ ਚਰਨ ਪਾਉਣ ਦੀ ਕਿਰਪਾ ਕਰੋ ਜਾ ਪਿੰਡ ਸੈਦੋਕੇ ਵਿਚ ਹਰ ਐਤਵਾਰ ਸ਼ਾਮ ਨੂੰ ਦੀਵਾਨ ਵੀ ਲਗਦਾ ਹੈ ਅਤੇ ਸੁਬਹ ਬੀਬੀਆਂ ਪਾਈਆਂ ਨਾਮ ਸਿਮਰਨ ਕਰਦੀਆਂ ਹਨ।

## ਪ੍ਰਭਾਤ ਫੇਰੀ

ਗੁਰੂ ਨਾਨਕ ਪਬਲਿਕ ਸਕੂਲ ਸੈਦੋਕੇ ਵਲੋਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਨੂੰ ਮੁਖ ਰੱਖ ਕੇ ਹਰ ਸਾਲ ਪ੍ਰਭਾਤ ਫੇਰੀ ਪਾਈ ਜਾਂਦੀ ਹੈ। ਇਸ ਵਾਰ ਪ੍ਰਿੰਸੀਪਲ ਸ. ਨਛੱਤਰ ਸਿੰਘ, ਸ. ਪਰਮਜੀਤ ਸਿੰਘ ਅਤੇ ਮਖਣ ਲਾਲ ਸ਼ਰਮਾ ਸਮੂਹ ਸਟਾਫ, ਬਚਿਆਂ ਅਤੇ ਨਗਰ ਨਿਵਾਸੀਆਂ ਵਲੋਂ ਸਵੇਰੇ ਤਿੰਨ ਤੋਂ ਛੇ ਵਜੇ ਤਕ ਵੱਖ ਵੱਖ ਪਿੰਡਾਂ ਦੀ ਪ੍ਰਕਰਮਾ ਕਰਦੇ ਹੋਏ ਸਕੂਲ ਵਿਚ ਆ ਕੇ ਸਮਾਪਤੀ ਹੋਈ। ਨਗਰ ਵਾਸੀਆਂ ਵਲੋਂ ਪ੍ਰਭਾਤ ਫੇਰੀ ਦਾ ਜਲ ਪਾਣੀ ਮਿਠਾਈ ਅਤੇ ਪਟਾਕਿਆਂ ਨਾਲ ਸੁਆਗਤ ਕੀਤਾ ਗਿਆ।

# ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੇ ਸਮਾਚਾਰ

## ਜਲੰਧਰ

ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਜਲੰਧਰ ਇਲਾਕੇ ਦੀਆਂ ਸੰਗਤਾਂ ਨੇ ਮਿਲ ਕੇ ੪-੫ ਫਰਵਰੀ ੨੦੦੬ ਸਨਿਚਰ-ਐਤਵਾਰ ਨੂੰ ਜਲੰਧਰ ਦੇ ਕੇਂਦਰੀ ਅਸਥਾਨ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ, ਲਾਡੋਵਾਲੀ ਰੋਡ ਜਲੰਧਰ ਵਿਖੇ ਬਹੁਤ ਉਤਸ਼ਾਹ ਨਾਲ ਮਨਾਇਆ। ੪ ਫਰਵਰੀ ਸਨਿਚਰਵਾਰ ਸ਼ਾਮ ਨੂੰ ਇਹ ਪ੍ਰੋਗਰਾਮ ਸ਼ੁਰੂ ਹੋਇਆ। ਇਸ ਵਿਚ ਸੰਤ ਬਲਬੀਰ ਸਿੰਘ ਜੀ ਦਾ ਸ਼ਬਦ ਗਾਇਨ, ਸ. ਤਜਿੰਦਰ ਸਿੰਘ ਕੈਨੇਡਾ ਵਾਲਿਆਂ ਦਾ ਸ਼ਬਦ ਅਤੇ ਗੀਤ ਗਾਇਨ ਅਤੇ ਨੌਜਵਾਨ ਜਥੇਦਾਰ ਸੰਤ ਸੁਰਿੰਦਰ ਸਿੰਘ ਛਿੰਦਾ ਦਾ ਹੱਲੇ ਦਾ ਦੀਵਾਨ ਅਤੇ ਜਥੇਦਾਰ ਹਜ਼ਾਰਾ ਸਿੰਘ ਦੀ ਕਥਾ ਤੋਂ ਬਾਅਦ ਸ੍ਰੀ ਭੈਣੀ ਸਾਹਿਬ ਦੇ ਹਜ਼ੂਰੀ ਰਾਗੀਆਂ ਦਾ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਸ਼ਬਦ ਕੀਰਤਨ ਸੰਗਤਾਂ ਨੂੰ ਸਰਵਣ ਕਰਵਾਇਆ ਅਤੇ ਵਖਾਇਆ ਗਿਆ।

੫ ਫਰਵਰੀ ਐਤਵਾਰ ਅੰਮ੍ਰਿਤ ਵੇਲੇ ਸੁੰਦਰ ਸਜੇ ਹੋਏ ਦੀਵਾਨ ਅਸਥਾਨ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਵੱਡੀ ਤਸਵੀਰ ਦੇ ਸਾਹਮਣੇ ਸਤਿਗੁਰੂ ਜੀ ਦੇ ਆਸਣ ਦੇ ਸਨਮੁਖ ਨਾਮਧਾਰੀ ਬੀਬੀਆਂ ਦੇ ਰਾਗੀ ਜਥੇ ਨੇ ਆਸਾ ਦੀ ਵਾਰ ਦਾ ਕੀਰਤਨ ਸ਼ੁਰੂ ਕੀਤਾ। ਇਨ੍ਹਾਂ ਨੂੰ ਸੁਨਣ ਵਾਸਤੇ ਵੀ ਬੀਬੀਆਂ ਭਾਰੀ ਗਿਣਤੀ ਵਿਚ ਸੰਗਤ ਵਿਚ ਬਿਰਾਜਮਾਨ ਸਨ। ਆਸਾ ਦੀ ਵਾਰ ਦੇ ਕੀਰਤਨ ਦੀ ਵਾਗਡੋਰ ਸੰਤ ਬਲਬੀਰ ਸਿੰਘ ਦੇ ਜਥੇ ਨੂੰ ਸੌਂਪ ਕੇ ਕੀਰਤਨਕਾਰ ਬੀਬੀਆਂ ਧੀਆਂ ਭੈਣਾਂ ਸੰਗਤ ਵਿਚ ਬਿਰਾਜਮਾਨ ਹੋ ਗਈਆਂ।

ਸੰਤ ਬਲਬੀਰ ਸਿੰਘ ਨਿਰਧਾਰਤ ਰਾਗਾਂ ਵਿਚ ਸ਼ਬਦ ਪ੍ਰਮਾਣਾਂ ਸਹਿਤ ਦਿਲ ਖਿਚਵਾਂ ਕੀਰਤਨ ਕੀਤਾ। ਤਬਲੇ ਤੇ ਸਿਧ ਹਸਤ ਤਬਲਾ ਕਲਾਕਾਰ ਸੰਤ ਸੁਖਦੇਵ ਸਿੰਘ, ਗੁਰਿੰਦਰ ਸਿੰਘ ਮਣੀ ਅਤੇ ਕੁਲਦੀਪ ਸਿੰਘ ਮਾਧੋ ਹੋਰਾਂ ਸਾਥ ਦਿੱਤਾ। ਸੰਤ ਬਲਬੀਰ ਸਿੰਘ ਮੌਜੀ ਤਾਊਸ ਸਾਜ਼ ਨਾਲ ਸੰਗਤ ਕਰਦੇ ਰਹੇ।

ਆਸਾ ਦੀ ਵਾਰ ਦੇ ਕੀਰਤਨ ਉਪਰੰਤ ਸੰਤ ਬਲਬੀਰ ਸਿੰਘ ਮੌਜੀ ਨੇ ਬਸੰਤ ਰਾਗ ਵਿਚ ਸ਼ਬਦਾਂ ਦੇ ਗਾਇਣ ਅਤੇ ਸਤਿਗੁਰੂ ਜੀ ਦੀ ਆਮਦ ਦੀ ਖੁਸ਼ੀ ਵਿਚ ਮੰਗਲਾਚਾਰ ਦੇ ਸ਼ਬਦਾਂ ਦੇ ਨਾਲ ਬਸੰਤ ਦੀ ਵਾਰ ਦਾ ਵਿਧੀਵਤ ਗਾਇਨ ਕੀਤਾ। ਉਪਰੰਤ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਕੀਤੇ ਹੋਏ ਪਾਠਾਂ ਦੇ ਭੋਗ ਪਾਏ ਗਏ। ਅਰਦਾਸ ਉਪਰੰਤ ਕੜਾਹ ਪ੍ਰਸਾਦ ਵਰਤਾ ਕੇ ਸਵੇਰੇ ਦੇ ਪ੍ਰੋਗਰਾਮ ਨੂੰ ਵਿਰਾਮ ਦਿੱਤਾ ਗਿਆ। ਸਾਧ ਸੰਗਤ ਨੇ ਲੰਗਰ ਛਕਿਆ ਅਤੇ ਨਾਲ ਹੀ ਦਿਨ ਦੇ ਦੀਵਾਨ ਦਾ ਆਰੰਭ ਹੋ ਗਿਆ। ਜਥੇਦਾਰ ਹਜ਼ਾਰਾ ਸਿੰਘ ਜੀ ਨੇ ਕਥਾ ਰੂਪ ਵਿਚ ਸਤਿਗੁਰੂ ਰਾਮ ਸਿੰਘ ਜੀ ਦਾ ਸੰਘਰਸ਼ਮਈ ਜੀਵਨ ਇਤਿਹਾਸ ਪੇਸ਼ ਕੀਤਾ। ਉਪਰੰਤ ਜਥੇਦਾਰ ਹਜ਼ਾਰਾ ਸਿੰਘ ਦੇ ਹੀ ਸ਼ਾਗਿਰਦ ਨੌਜਵਾਨ ਜਥੇਦਾਰ ਸੰਤ ਸੁਰਿੰਦਰ ਸਿੰਘ ਛਿੰਦਾ ਨੇ ਢੋਲਕ ਛੈਣਿਆਂ ਨਾਲ ਹੱਲੇ ਦੇ ਜ਼ੋਰਦਾਰ ਦੀਵਾਨ ਦਾ ਆਰੰਭ ਕੀਤਾ। ਢੋਲਕ ਤੇ ਸਾਥ ਨੌਜਵਾਨ ਕਲਾਕਾਰ ਮਨਰਾਜ ਸਿੰਘ ਨੇ ਦਿੱਤਾ। ਛਿੰਦਾ ਜੀ ਨੇ ਨਿਰਧਾਰਤ ਸਮੇਂ ਵਿਚ ਹੀ ਸਤਿਗੁਰੂ ਜੀ ਦੇ ਜੀਵਨ ਇਤਿਹਾਸ ਨੂੰ ਯੋਗ-ਸ਼ਬਦਾਂ, ਧਾਰਨਾਵਾਂ, ਵਖਿਆਨ ਅਤੇ ਕਵਿਤਾ ਦੇ ਗੁਲਦਸਤੇ ਦੇ ਫੁੱਲਾਂ ਦੀ ਮਹਿਕ ਵਾਂਗ ਪੇਸ਼ ਕੀਤਾ। ਸਮੇਂ ਸਮੇਂ ਸ: ਤਜਿੰਦਰ ਸਿੰਘ ਕੈਨੇਡਾ ਅਤੇ ਬੀਬੀਆਂ ਨੇ ਵੀ ਸ਼ਬਦ ਕੀਰਤਨ ਨਾਲ ਹਾਜ਼ਰੀ ਲਵਾਈ। ਮੁੱਖ ਦੀਵਾਨ ਸੂਬਾ ਅਜੀਤ ਸਿੰਘ ਜੀ (ਬਟਾਲਾ-ਲੁਧਿਆਣਾ) ਵਾਲਿਆਂ ਦਾ ਸੀ। ਉਨ੍ਹਾਂ ਨਾਲ ਢੋਲਕ ਤੇ ਉਨ੍ਹਾਂ ਦੇ ਹੀ ਸਪੁੱਤਰ ਸਿੱਧ ਹਸਤ ਢੋਲਕ ਵਾਦਕ ਹਰਪਾਲ ਸਿੰਘ ਨੇ ਸਾਥ ਦੇ ਕੇ ਰੰਗ ਬੰਨ੍ਹ ਦਿੱਤਾ। ਸੂਬਾ ਅਜੀਤ ਸਿੰਘ ਜੀ ਨੇ ਉੱਚੀਆਂ ਸੁਰਾਂ ਵਿਚ ਰਵਾਇਤੀ ਟਕਸਾਲੀ ਹੱਲੇ ਦੀਆਂ ਗੀਤਾਂ ਵਿਚ ਕੀਰਤਨ ਕੀਤਾ। ਆਪਣੇ ਵਖਿਆਨ ਵਿਚ ਉਨ੍ਹਾਂ ਗੁਰੂ ਇਤਿਹਾਸ ਨੂੰ ਸਿਲਸਲੇਵਾਰ ਸੁਣਾਇਆ, ਬਸੰਤ ਦੀ ਆਮਦ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਅਵਤਾਰ ਧਾਰਨ ਦੀ ਖੁਸ਼ੀ ਨੂੰ ਪ੍ਰਗਟ ਵੀ ਕੀਤਾ ਅਤੇ ਅੰਤ ਉਤੇ ਉਨ੍ਹਾਂ ਸਤਿਗੁਰੂ ਜੀ ਦੇ ਪ੍ਰਦੇਸ ਗਮਨ ਨੂੰ ਬਹੁਤ ਵੈਰਾਗ ਨਾਲ ਪੇਸ਼ ਕਰਦਿਆਂ ਸਭ ਨੂੰ ਵੈਰਾਗੀ ਕਰ ਦਿੱਤਾ। ਉਨ੍ਹਾਂ ਵੱਲੋਂ ਸਾਧ ਸੰਗਤ ਨੇ ਨਾਲ-ਨਾਲ ਪੜ੍ਹੀ ਧਾਰਨਾ 'ਬਸੰਤ ਸਾਨੂੰ ਭਾਵੇ ਨਾ ਪੀਆ ਪਰਦੇਸ....'' ਹਰ ਇਕ ਨੇ ਵਜਦ ਵਿਚ ਭਿੱਜੀਆਂ ਅੱਖਾਂ ਨਾਲ ਪੜ੍ਹੀ।

ਸ. ਜਗਦੀਸ਼ ਸਿੰਘ ਸੰਪਾਦਕ ਵਰਿਆਮ ਨੇ ਆਪਣੇ ਭਾਸ਼ਨ ਵਿਚ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਪੁਰਬ ਐਸਾ ਹੈ ਜੋ ਇਕੋ ਸਮੇਂ ਖੁਸ਼ੀਆਂ ਦਾ ਵੀ ਸਮਾਂ ਹੁੰਦਾ ਹੈ ਅਤੇ ਵਿਯੋਗ ਦਾ ਵੀ। ਉਨ੍ਹਾਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਕਿਸੇ ਰਾਜੇ ਮਹਾਰਾਜੇ ਜਾਗੀਰਦਾਰ ਦੇ ਘਰ ਪੈਦਾ ਨਹੀਂ ਸਨ ਹੋਏ। ਉਹ ਇਕ ਆਮ ਕਿਰਤੀ ਘਰ ਪੈਦਾ ਹੋਏ ਅਤੇ ਮੱਥਾ ਲਾਇਆ ਦੁਨੀਆਂ ਦੀ ਸਭ ਤੋਂ ਸ਼ਕਤੀਸ਼ਾਲੀ ਹਕੂਮਤ ਨਾਲ। ਅੱਜ ਜਿਹੜੇ ਮਸਲੇ ਸਮਾਜ ਦੇ ਸਾਹਮਣੇ ਹਨ, ਦਾਜ ਦਹੇਜ, ਭਰੂਣ ਹੱਤਿਆ, ਇਸ ਦਾ ਤੋੜ ਗੁਰੂ ਰਾਮ ਸਿੰਘ ਨੇ ਉਦੋਂ ਹੀ ਸੁਝਾਅ ਦਿੱਤਾ ਸੀ। ਇਕ ਇਕ

ਉਪਕਾਰ, ਸੁਧਾਰ ਸਤਿਗੁਰੂ ਰਾਮ ਸਿੰਘ ਨੂੰ ਸਿਰਮੌਰ ਸਤਿਗੁਰੂ ਸਿੱਧ ਕਰਦਾ ਹੈ। ਅੱਜ ਤੱਕ ਖਾਲਸਾ ਰਾਜ ਸਥਾਪਤ ਕਰਨ ਦੇ ਜੈਕਾਰੇ ਲੱਗ ਰਹੇ ਹਨ ਪਰ ਸਿੱਖਾਂ ਦੀ ਰਾਜ ਸ਼ਕਤੀ ਅਤੇ ਸਥਾਪਤ ਧਰਮ ਸ਼ਕਤੀ ਮਦਦ ਉਨ੍ਹਾਂ ਦੀ ਕਰਦੀ ਰਹੀ ਜਿਨ੍ਹਾਂ ਨੇ ਖਾਲਸਾ ਰਾਜ ਖਤਮ ਕੀਤਾ ਅਤੇ ਫਤਵੇ ਗੁਰੂ ਰਾਮ ਸਿੰਘ ਵਿਰੁੱਧ ਦਿੱਤੇ ਜਿਹੜੇ ਖਾਲਸਾ ਰਾਜ ਦੀ ਪੁਨਰ ਸਥਾਪਨਾ ਲਈ ਲੜ ਰਹੇ ਸਨ। ਉਨ੍ਹਾਂ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਆਰੰਭਿਆ ਸੰਘਰਸ਼ ਅਜੇ ਵੀ ਜਾਰੀ ਹੈ। ਸੰਗਰਸ਼ ਕਦੇ ਖਤਮ ਨਹੀਂ ਹੁੰਦਾ। ਉਨ੍ਹਾਂ ਸਤਿਗੁਰਾਂ ਦੇ ਜਨਮ ਦਿਵਸ ਮਨਾਉਣ ਲਈ ਨੌਜਵਾਨਾਂ ਨੂੰ ਵਧਾਈ ਵੀ ਦਿੱਤੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਚੀਨੀ ਵਾਲੇ ਪਾਤਸ਼ਾਹ ਦੇ ਪ੍ਰੋਗਰਾਮ ਨੂੰ ਘਰ ਘਰ ਪਹੁੰਚਾਣ ਦੇ ਜਤਨਾਂ ਦਾ ਵੀ ਵੇਰਵਾ ਦਿੱਤਾ।

ਅੰਮ੍ਰਿਤਸਰ ਨਾਮਧਾਰੀ ਸੰਗਤ ਦੇ ਪ੍ਰਧਾਨ ਸੰਤ ਰਣਜੀਤ ਸਿੰਘ ਅਤੇ ਸਕੱਤਰ ਸੰਤ ਰਵਿੰਦਰ ਸਿੰਘ ਵੀ ਹੋਰ ਸਿੰਘਾਂ ਨਾਲ ਆਏ ਸਨ। ਸੰਤ ਰਵਿੰਦਰ ਸਿੰਘ ਨੇ ਵੀ ਸਤਿਗੁਰੂ ਜੀ ਦੇ ਇਤਿਹਾਸ ਤੇ ਚਾਨਣਾ ਪਾਇਆ ਅਤੇ ਅਗਲੇ ਹਫਤੇ ਅੰਮ੍ਰਿਤਸਰ ਵਿਚ ਹੋਣ ਵਾਲੇ ਸਮਾਗਮ ਤੇ ਸੰਗਤਾਂ ਨੂੰ ਪੁੱਜਣ ਲਈ ਬੇਨਤੀ ਕੀਤੀ। ਦਿੱਲੀ ਤੋਂ ਆਏ ਛੋਟੇ ਭੁਝੰਗੀ ਅੰਗਦ ਸਿੰਘ ਨੇ ਬੜੀ ਦਲੇਰੀ ਅਤੇ ਉਚੇ ਸਪੱਸ਼ਟ ਸ਼ਬਦਾਂ ਵਿਚ ਸ਼ਹੀਦ ਬਿਸ਼ਨ ਸਿੰਘ ਬਾਰੇ ਭਾਸ਼ਨ ਦੇ ਕੇ ਅਤੇ ਇਕ ਕਵਿਤਾ ਪੜ੍ਹ ਕੇ ਮੇਲਾ ਹੀ ਲੁੱਟ ਲਿਆ। ਪ੍ਰੋਗਰਾਮ ਦੇ ਅੰਤ ਤੇ ਪ੍ਰਸਿੱਧ ਕਵੀ ਸ੍ਰੀ ਫਕੀਰ ਚੰਦ ਤੁਲੀ ਅਤੇ ਬਜ਼ੁਰਗ ਉਸਤਾਦ ਕਵੀ ਸ. ਸੰਤੋਖ ਸਿੰਘ ਸਫ਼ਰੀ ਨੇ ਆਪਣੀਆਂ ਆਪਣੀਆਂ ਜੋਸ਼ੀਲੀਆਂ ਕਵਿਤਾਵਾਂ ਨਾਲ ਜੋਸ਼ ਵਲਵਲਾ ਅਤੇ ਵੈਰਾਗਮਈ ਵਾਤਾਵਰਨ ਦਾ ਸਿਖਰ ਲੈ ਆਂਦਾ। ਗੁਰੂ ਕਾ ਲੰਗਰ ਸਾਰਾ ਦਿਨ ਚੱਲਦਾ ਰਿਹਾ। ਕੜਾਹ ਪ੍ਰਸ਼ਾਦ, ਪਰਸ਼ਾਦੇ, ਮਿੱਠੇ ਬਸੰਤੀ ਚੌਲ. ਦਹੀਂ, ਦਾਲਾਂ, ਭਾਜਾ ਚਾਹਟਾ ਸਭ ਕੁਝ ਸੰਗਤਾਂ ਨੇ ਪ੍ਰੇਮ ਨਾਲ ਤਿਆਰ ਕੀਤਾ ਅਤੇ ਛਕਿਆ ਛਕਾਇਆ।

## ਜੰਮੂ

ਜੰਮੂ ਕਸ਼ਮੀਰ ਦੀ ਸਰਦੀਆਂ ਦੀ ਰਾਜਧਾਨੀ ਜੰਮੂ ਵਿਚ ਨਾਮਧਾਰੀ ਸੰਗਤ ਗਿਣਤੀ ਵਿਚ ਭਾਵੇਂ ਘੱਟ ਹੋਵੇ ਪਰ ਨਿਸ਼ਚਾ ਅਤੇ ਪ੍ਰੇਮ ਵਿਚ ਮਹਾਨ ਹੈ। ਜੰਮੂ ਸ਼ਹਿਰ ਦਾ ਨਾਮਧਾਰੀ ਇਤਿਹਾਸ ਵਿਚ ਵਿਸ਼ੇਸ਼ ਥਾਂ ਹੈ ਪਰ ਉਹ ਇਕ ਵਖਰੀ ਕਹਾਣੀ ਹੈ। ਪੰਜਾਬ ਦੇ ਸਿਆਲਕੋਟ ਜ਼ਿਲੇ ਦੇ ਪਿੰਡ ਖਾਰਾ ਦੇਊਆਂ ਤੋਂ ਉਠ ਕੇ ਪੰਜਾਬ ਦੀ ਵੰਡ ਤੋਂ ਕਾਫੀ ਚਿਰ ਪਹਿਲਾਂ ਨਾਮਧਾਰੀ ਸਿੰਘਾਂ ਨੇ ਇਥੇ ਕਾਰੋਬਾਰ ਸਥਾਪਤ ਕੀਤੇ ਹਨ। ਪਹਿਲਾਂ ਟਰਾਂਸਪੋਰਟ ਨਾਲ ਸਬੰਧਤ ਕਾਰੋਬਾਰ, ਬਾਡੀਆਂ ਬਨਾਉਣ ਦੀਆਂ ਵਰਕਸ਼ਾਪਾਂ ਫੇਰ ਲਾਇਸੈਂਸੀ ਬੰਦੂਕਾਂ ਬਨਾਉਣ ਦੇ ਕਾਰਖਾਨੇ ਅਤੇ ਹੋਰ ਕਾਰੋਬਾਰ ਸਥਾਪਤ ਕੀਤੇ ਹਨ ਪਰ ਗੁਰੂ ਘਰ ਨਾਲ ਨਿਸ਼ਠਾ ਅਤੇ ਘਨਿਸ਼ਟਤਾ ਸਦਾ ਕਾਇਮ ਰਹੀ ਹੈ। ਹਰ ਸਾਲ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਦਿਵਸ ਬੜੇ ਪਿਆਰ ਸ਼ਰਧਾ ਅਤੇ ਹਿੰਮਤ ਨਾਲ ਮਨਾਇਆ ਜਾਂਦਾ ਹੈ। ਇਸ ਵਾਰ ਐਤਵਾਰ ੧੨ ਫਰਵਰੀ ੨੦੦੫ ਨੂੰ ਇਹ ਪੁਰਬ ਮਨਾਇਆ ਗਿਆ। ਨਾਮਧਾਰੀ ਜਗਤ ਦੇ ਪ੍ਰਸਿੱਧ ਰਾਗੀ, ਸ਼੍ਰੋਮਣੀ ਰਾਗੀ ਸੰਤ ਬਲਜੀਤ ਸਿੰਘ, ਗੁਰਮੀਤ ਸਿੰਘ ਦਿੱਲੀ ਤੋਂ ਉਚੇਚੇ ਆਏ ਸਨ, ਪ੍ਰਸਿੱਧ ਲੇਖਕ ਅਤੇ ਬੁਲਾਰੇ ਸ. ਸੁਵਰਨ ਸਿੰਘ ਵਿਰਕ ਹਰਿਆਣੇ ਚੋਂ ਅਤੇ ਵਰਿਆਮ ਦੇ ਸੰਪਾਦਕ ਸ. ਜਗਦੀਸ਼ ਸਿੰਘ ਹਰ ਸਾਲ ਵਾਂਗ ਜਲੰਧਰੋਂ ਆਏ ਸਨ। ਜੰਮੂ ਦੇ ਨੌਜੁਆਨ ਅਤੇ ਬੀਬੀਆਂ ਦੇ ਜੱਥੇ ਆਪ ਬਹੁਤ ਵਧੀਆ ਤਗੜਾ ਹੱਲੇ ਦਾ ਦੀਵਾਨ ਲਾ ਲੈਂਦੇ ਹਨ। ਇਸ ਤਰ੍ਹਾਂ ਕੀਰਤਨ ਦੀਵਨ, ਭਾਸ਼ਨ ਅਤੇ ਵੰਨ ਸੁਵੰਨੇ ਪਦਾਰਥਾਂ ਦਾ ਲੰਗਰ ਬਾਰ ਬਾਰ ਵਰਤਦਾ ਰਿਹਾ। ਜੰਮੂ ਦੀ ਸੰਗਤ ਦਾ ਪ੍ਰੇਮ ਵੀ ਮਿਸਾਲੀ ਹੈ ਅਤੇ ਉਥੇ ਬਾਹਰ ਤੋਂ ਜਾਣ ਵਾਲਿਆਂ ਨੂੰ ਵੀ ਸੁਖ ਮਿਲਦਾ ਹੈ।

ਅਮ੍ਰਿਤ ਵੇਲੇ ਪਹਿਲਾਂ ਨਾਮ ਸਿਮਰਨ ਨਾਮਧਾਰੀ ਧਰਮਸ਼ਾਲਾ ਵਿਚ ਹੋਇਆ ਅਤੇ ਇਥੇ ਹੀ ਸਾਰਾ ਦੀਵਾਨ ਸਜਿਆ। ਆਸਾ ਦੀ ਵਾਰ ਦਾ ਕੀਰਤਨ ਢੋਲਕ ਛੈਣਿਆਂ ਨਾਲ ਸੰਤ ਚਰਨ ਸਿੰਘ ਜੀ ਸਿਤਾਰ ਵਾਦਕ ਹੋਰਾਂ ਸੰਤ ਗੁਰਦੇਵ ਸਿੰਘ ਜੀ ਕਰਮ ਸਿੰਘ ਜੀ ਦੇ ਸਹਿਯੋਗ ਨਾਲ ਸ਼ੁਰੂ ਕੀਤਾ। ਬਾਦ ਵਿਚ ਸ. ਜਗਦੀਸ਼ ਸਿੰਘ, ਮਨਰਾਜ ਸਿੰਘ ਜਲੰਧਰ, ਸ. ਅਮਰੀਕ ਸਿੰਘ ਆਰਟਿਸਟ, ਅਮਰ ਸਿੰਘ ਕੂਕਾ, ਨਿਰਮਲ ਸਿੰਘ ਅਜੀਤ ਸਿੰਘ ਅਤੇ ਹੋਰ ਸਾਰੀ ਸੰਗਤ ਸ਼ਾਮਲ ਹੋਈ। ਸ. ਅਵਤਾਰ ਸਿੰਘ ਦਾ ਸਪੁਤਰ ਸ. ਜਸਕਰਨ ਸਿੰਘ ਏਡੀ ਸ਼ਾਨਦਾਰ ਢੋਲਕ ਵਜਾਉਂਦਾ ਸੀ ਇਸ ਤਰ੍ਹਾਂ ਲੈਅ ਤਾਲ ਨੂੰ ਸੰਭਾਲਦਾ ਸੀ ਕਿ ਆਪਣੇ ਪੜਦਾਦੇ ਸੰਤ ਜਗਤ ਸਿੰਘ ਦੀ ਯਾਦ ਦਿਵਾਉਂਦਾ ਸੀ। ਸਾਰਿਆਂ ਰਲ ਮਿਲ ਕੇ ਖੂਬ ਰੰਗ ਬੰਨਿਆਂ। ਵਾਰ ਦੀ ਸਮਾਪਤੀ ਦੇ ਨਾਲ ਹੀ ਸੰਤ ਬਲਜੀਤ ਸਿੰਘ ਗੁਰਮੀਤ ਸਿੰਘ ਹੋਰਾਂ ਆਪਣੇ ਸਾਜ਼ ਤਾਰ ਸ਼ਹਿਨਾਈਆਂ ਦਾ ਵਾਦਨ ਕਰਦਿਆਂ ਆਪਣੇ ਭਰਵੇਂ ਸੁਰੀਲੇ ਬੋਲਾਂ ਨਾਲ ਰਾਗ ਬਸੰਤ ਦਾ ਗਾਇਣ ਆਰੰਭਿਆ। ਬਸੰਤ ਹੰਡੋਲ ਦੀਆਂ ਸੁਰਾਂ ਵਿਚ ਚੌਥੇ ਮਹਲੇ ਦੇ ਸ਼ਬਦ 'ਮਾਧੋ ਸਾਧੂ ਜਨ ਦੇਹੁ ਮਿਲਾਇ' ਅਲਾਪਣ ਨਾਲ ਹੀ ਵਿਸਮਾਦ ਤਾਰੀ ਹੋ ਗਿਆ। ਹਾਲਾਂ ਕਿ ਉਹਨਾਂ ਕੇਵਲ ਬਸੰਤ ਰਾਗ ਦਾ ਸ਼ਬਦ ਅਤੇ ਬਸੰਤ ਕੀ ਵਾਰ ਦਾ ਗਾਇਣ ਕਰਨਾ ਸੀ ਪਰ ਇਕ ਘੰਟਾ ਜਿਵੇਂ ਸਮਾਂ ਅਹਿਲ ਖਲੋ ਗਿਆ। ਤਬਲੇ ਤੇ ਬਲਜੀਤ ਸਿੰਘ ਜੀ ਦਾ ਸਕੂਲ ਵਿਚ ਪੜ੍ਹਦਾ ਨਵਯੁਵਕ ਸਪੁਤਰ ਫਤਹਿ ਸਿੰਘ ਸੀ ਜੋ ਦੋ ਤਬਲੇ ਦੇ ਪੁੜਿਆਂ ਨੂੰ, ਇਕ ਖੁਲੇ ਮੂੰਹ ਵਾਲਾ ਇਕ ਤੰਗ ਵਾਲਾ ਉਤੇ ਇਕੋ ਸਮੇਂ ਸਾਥ ਦਿੰਦਾ

ਸੀ। ਇਵੇਂ ਉਹ ਪਖਾਵਜ ਅਤੇ ਤਬਲੇ ਦੇ ਬੋਲਾਂ ਨੂੰ ਵਾਰੋਵਾਰ ਤੇ ਨਾਲੋ ਨਾਲ ਰੂਪਮਾਨ ਕਰਦਾ ਸੀ। ਸੰਤ ਬਲਜੀਤ ਸਿੰਘ, ਗੁਰਮੀਤ ਸਿੰਘ ਦੀ ਭਰਵੀਂ ਸੁਰੀਲੀ ਆਵਾਜ਼ ਅਤੇ ਉਹਨਾਂ ਦੀ ਮਿਲਤ ਅਤੇ ਸਾਜ਼ਾਂ ਦਾ ਸਾਥ ਇੰਜ ਪਰਭਾਵ ਪਾ ਰਿਹਾ ਸੀ ਜਿਵੇਂ ਬਹੁਤ ਸਾਰੇ ਕਲਾਕਾਰ ਗਾ ਰਹੇ ਅਤੇ ਵਡਾ ਆਰਕੈਸਟਰਾਂ ਸਾਥ ਵਿਚ ਹੈ। ਦਿਲ ਝਕਝੋਰਵੇਂ ਕੀਰਤਨ ਬਾਦ ਪਾਠਾਂ ਦੇ ਭੋਗ ਪਾਏ ਗਏ ਅਤੇ ਅਨੰਦ ਸਾਹਿਬ ਦੀਆਂ ਪੌੜੀਆਂ ਦਾ ਗਾਇਨ ਹੋਇਆ। ਪਹਿਲੇ ਪੜਾਅ ਦੀ ਸਮਾਪਤੀ ਹੋਈ ਅਤੇ ਸੇਵਾਦਾਰਾਂ ਨੇ ਕੜਾਹ ਪ੍ਰਸ਼ਾਦ ਪੂੜੀਆਂ ਛੋਲਿਆਂ ਨਾਲ ਰਜ ਰਜ ਸੇਵਾ ਕੀਤੀ।

ਕੀਰਤਨ ਬਾਦ ਲੰਗਰ ਅਤੇ ਬਾਦ ਮੁੜ ਕੀਰਤਨ ਸੀ। ਕੁਝ ਬਚਿਆਂ ਦੇ ਸ਼ਬਦ ਕੀਰਤਨ ਬਾਦ ਬਲਜੀਤ ਸਿੰਘ ਜੀ ਹੋਰਾਂ ਦਾ ਬਹੁਤ ਟਿੱਕ ਕੇ ਕੀਰਤਨ ਸ਼ੁਰੂ ਹੋਇਆ। ਦੋ ਘੰਟੇ ਤਕ ਉਹਨਾਂ ਸਮਾਂ ਖਲਿਹਾਰ ਦਿਤਾ। ਇਸ ਵਿਚ ਉਹਨਾਂ ਨੇ ਸਭ ਤੋਂ ਪਹਿਲਾਂ ਬਿੰਦਰਾਬਨੀ ਸਾਰੰਗ ਰਾਗ ਦੀ ਬੰਦਿਸ਼ ਵਿਚ' ਗਾਉ ਗਾਉ ਦੀ ਦੂਲਹਨੀ ਮੰਗਲਾਚਾਰਾ," ਸ਼ਬਦ ਗਾਇਆ ਫਿਰ ਵਾਰੀ ਸਿਰ ਰਾਗ ਦੇਸ ਵਿਚ ਭਾਈ ਗੁਰਦਾਸ ਜੀ ਦਾ ਕਬਿਤ 'ਪਾਵਨ ਪਵਿਤ੍ਰ ਮਿਤ੍ਰ ਆਜ ਮੇਰੇ ਆਏ ਹੈਂ', ਦਸਮ ਗੁਰੂ ਰਚਨਾ 'ਜਲੇ ਹਰੀ ਥਲੇ ਹਰੀ' ਭੁਪਾਲੀ ਦੀਆਂ ਸੁਰਾਂ ਵਿਚ, ਰਾਗ ਕਿਹਰਵਾਨੀ ਵਿਚ 'ਭਾਗ ਹੋਆ ਗੁਰਿ ਸੰਤੁ ਮਿਲਾਇਆ ਅਤੇ ਆਸਾ ਵਿਚ 'ਤੂ ਦਾਤਾ ਦਾਤਾਰੁ ਤੇਰਾ ਦਿਤਾ ਖਾਵਨਾ।" ਨੂੰ ਸੁਰ ਵਿਸਥਾਰ ਦਿਤਾ। ਸਾਜ਼ ਤਾਰ ਸ਼ਹਿਨਾਈ ਅਤੇ ਜ਼ੋਰਦਾਰ ਤਬਲੇ ਦੇ ਸਾਥ ਨੇ ਗਲ ਕਹਿਣ ਕਥਨ ਤੋਂ ਬਾਹਰ ਕਰ ਦਿੱਤੀ।

ਡਾ. ਸੁਵਰਨ ਸਿੰਘ ਵਿਰਕ ਹੋਰਾਂ ਆਪਣੇ ਸੰਬੋਧਨ ਵਿਚ ਕਿਹਾ ਸੀ ਕਿ ਸੁਣਿਆ ਹੈ ਕਿ ਰਾਵਨ ਨੇ ਕਾਲ ਨੂੰ ਪਾਵੇ ਨਾਲ ਬੰਨਿਆ ਸੀ। ਕਾਲ ਭਾਵ ਸਮੇਂ ਨੂੰ ਅਜ ਬੱਝਾ ਵੇਖਿਆ ਹੈ। ਬਲਜੀਤ ਸਿੰਘ ਹੋਰਾਂ ਦੇ ਕੀਰਤਨ ਦੇ ਰਸ ਅਨੰਦ ਦੀ ਵਾਹ ਵਾਹ ਹਰ ਪਾਸੇ ਸੀ ਪਰ ਵਿਰਕ ਹੋਰਾਂ ਦੇ ਸ਼ਬਦ ਅਤੇ ਇਤਿਹਾਸਕ ਵਰਤਾਰਿਆਂ ਉਤੇ ਉਹਨਾਂ ਦੀ ਪਕੜ ਅਤੇ ਬਿਆਨ ਢੰਗ ਵੀ ਕੋਈ ਘੱਟ ਦਿਲਚਸਪ ਨਹੀਂ ਸੀ। ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਇਤਿਹਾਸ ਦੇ ਵੱਖ ਵੱਖ ਪਹਿਲੂਆਂ ਨੂੰ ਉਹਨਾਂ ਨਖੇੜ ਕੇ ਸਾਹਮਣੇ ਰਖਦਿਆਂ ਮੰਤਰ ਮੁਗਧ ਕਰ ਦਿਤਾ। ਉਹਨਾਂ ਇਹ ਵੀ ਦਸਿਆ ਕਿ ਜੰਮੂ ਉਹਨਾਂ ਦੇ ਵਡੇਰਿਆਂ ਦੀ ਧਰਤੀ ਹੈ ਜਿਥੋਂ ਉਹ ਅਠ ਕੁ ਸੌ ਸਾਲ ਪਹਿਲਾਂ ਪੰਜਾਬ ਵਲ ਹਿਜਰਤ ਕਰ ਗਏ ਸਨ। ਵਿਰਕ ਸਾਹਿਬ ਨੇ ਅੱਜ ਹੀ ਅਮ੍ਰਿਤਸਰ ਚਲੇ ਜਾਣਾ ਸੀ ਜਿਥੇ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਸੈਮੀਨਾਰ ਵਿਚ ਹਿਸਾ ਲੈਣਾ ਸੀ। ਭਾਵੇਂ ਕਾਹਲੀ ਸੀ ਤਾਂ ਵੀ ਆਪਣੀ ਗਲ ਨੂੰ ਪੂਰੀ ਪੈਂਠ ਨਾਲ ਲੋਕ ਮਨਾਂ ਤੇ ਬੈਠਾਇਆ। ਬਾਦ ਵਿਚ ਸ. ਜਗਦੀਸ਼ ਸਿੰਘ ਬੋਲੇ ਤੇ ਇਸ ਤਰ੍ਹਾਂ ਦੁਪਹਿਰ ਬਾਦ ਤਕ ਸੰਗਤਾਂ ਆਨੰਦ ਮਾਣਦੀਆਂ ਰਹੀਆਂ। ਫੇਰ ਪ੍ਰਧਾਨ ਜੀ ਸੰਤ ਕਰਤਾਰ ਸਿੰਘ ਫਰੀ ਇੰਡੀਆ, ਸੂਬਾ ਸੁਖਦੇਵ ਸਿੰਘ ਮਾਡਰਨ ਗਨ, ਸ. ਕਰਮ ਸਿੰਘ ਜੀ ਪਰਬੰਧਕ ਸਕੱਤਰ ਹੋਰਾ ਵਲੋਂ ਵਿਸੇਸ਼ ਵਿਅਕਤੀਆਂ ਦਾ ਮਾਨ ਸਨਮਾਨ ਕੀਤਾ ਗਿਆ। ਇਸ ਉਪਰੰਤ ਵਡਾ ਲੰਗਰ ਵਰਤਾਇਆ ਗਿਆ।

ਤੀਸਰਾ ਦੀਵਾਨ ਫੇਰ ਲੰਗਰ ਬਾਦ ਹੀ ਸ਼ੁਰੂ ਹੋ ਗਿਆ। ਇਸ ਵਿਚ ਜੰਮੂ ਦੇ ਨਾਮਧਾਰੀ ਅਤੇ ਹੋਰ ਬੱਚੇ ਬਚੀਆਂ ਉਹਨਾਂ ਦੇ ਦੋਸਤ ਮਿਤਰ ਭਾਰੀ ਗਿਣਤੀ ਵਿਚ ਸ਼ਾਮਲ ਸਨ। ਸ਼ਬਦ, ਰਾਗਾਂ, ਗੀਤਾਂ ਕਵਿਤਾਵਾਂ, ਭਾਸ਼ਨਾਂ ਅਤੇ ਹੱਲੇ ਦੇ ਦੀਵਾਨਾਂ ਦਾ ਇਕ ਅਟੁਟ ਸਿਲਸਲਾ ਚਲਿਆ। ਇਸ ਵਿਚ ਜਿਹੜੇ ਬਚਿਆਂ ਨੇ ਹਿਸਾ ਲਿਆ ਉਹਨਾਂ ਦੇ ਨਾਮ ਇਸ ਤਰ੍ਹਾਂ ਹਨ— ਜਸੀ, ਰਾਮੂ ਸ਼ਰਮਾ, ਜਸਪ੍ਰੀਤ ਕੌਰ, ਹਰਨਾਮ ਕੌਰ, ਕਰਮ ਸਿੰਘ, ਅਮਨਪ੍ਰੀਤ, ਕਰਤਾਰ ਕੌਰ, ਪਿਆਰਾ ਸਿੰਘ, ਗਿਆਨ ਕੌਰ, ਗੰਗਾ ਸਿੰਘ, ਰਜਨੀਤ ਕੌਰ, ਜੇ ਕੌਰ, ਕਮਲਪ੍ਰੀਤ ਕੌਰ, ਭਗਵਾਨ ਸਿੰਘ, ਜੈ ਕੌਰ ਨਾਨਕ ਨਗਰ, ਸਵਰਨ ਕੌਰ, ਅਗਮ ਪ੍ਰੀਤ, ਸਾਵਨ ਸਿੰਘ ਨਾਮਧਾਰੀ ਵਰਿਆਹ, ਅਮਨਦੀਪ ਕੌਰ ਸਿਧਾਂਚੂ ਸ਼ਰਮਾ ਕ੍ਰਿਸ਼ਨਾ ਨਗਰ, ਸੰਤ ਕੌਰ, ਮੰਗਲ-ਨਵਜੋਤ ਹਾਕਮ, ਸੰਦੀਪ ਕੌਰ, ਪਲਵਿੰਦਰ ਕੌਰ, ਕਨਿਕਾ, ਰਾਜਵਿੰਦਰ ਕੌਰ ਨਾਨਕ ਨਗਰ, ਹਰਬੰਸ ਕੌਰ ਸਪੁਤਰੀ ਹਰਵਿੰਦਰ ਸਿੰਘ, ਬਸੰਤ ਕੌਰ ਸਪੁਤਰੀ ਬਲਵਿੰਦਰ ਸਿੰਘ, ਮਾਨ ਕੌਰ, ਮਹਿੰਦਰ ਕੌਰ, ਰਾਗਿਨੀ, ਹਰਕੀਰਤ ਕੌਰ, ਤੇਜਾ ਸਿੰਘ, ਚੰਚਲ ਸਿੰਘ। ਹੱਲੇ ਦੇ ਦੀਵਾਨ ਦਾ ਜਥਾ, ਹਰਨਾਮ ਕੌਰ, ਅਨੀਤ ਕੌਰ, ਮਨਦੀਪ ਕੌਰ, ਰਸਲੀਨ ਕੌਰ, ਹਰ ਕੌਰ, ਰਾਗਿਨੀ, ਰੂਪਮ, ਨਵਜੋਤ ਕੌਰ, ਤੇਜਪਾਲ ਕੌਰ, ਬਸੰਤਰ ਕੌਰ, ਜਪਮੀਤ ਕੌਰ, ਹਰਕੀਰਤ ਕੌਰ, ਈਸ਼ਰ ਕੌਰ, ਸਿਮਰਣ ਕੌਰ, ਯੁਧਵੀਰ ਸਿੰਘ, ਜਸਕਰਣ ਸਿੰਘ, ਉੱਜਲ ਸਿੰਘ, ਸਾਹਿਬ ਸਿੰਘ, ਸਤਪਾਲ ਸਿੰਘ, ਰਤਨ ਸਿੰਘ, ਰਵੇਲ ਸਿੰਘ, ਸਮਰ ਸਿੰਘ ਤਰਲੋਕ ਸਿੰਘ। ਹੱਲੇ ਦੇ ਦੀਵਾਨ ਨੂੰ ਤਿਆਰ ਕਰਵਾਇਆ ਬੀਬੀ ਸੁਰਿੰਦਰ ਕੌਰ ਨੇ। ਰਾਗ ਸੰਗੀਤ ਵਾਲੇ ਬਚਿਆਂ ਦੇ ਨਿਰਦੇਸ਼ਕ ਸਨ ਹਰਦੀਪ ਕੌਰ ਅਤੇ ਸ਼ਿਵਰੰਜਨੀ।

ਅੰਤ ਉਤੇ ਸ. ਜਗਦੀਸ਼ ਸਿੰਘ ਵਰਿਆਮ ਹੋਰਾਂ ਸਮਾਪਤੀ ਭਾਸ਼ਨ ਵਿਚ ਬਹੁਤ ਸਾਰੇ ਮੁੱਦਿਆਂ ਨੂੰ ਛੋਹੰਦਿਆਂ ਅਜ ਦੇ ਪ੍ਰੋਗਰਾਮ ਦੀ ਭਰਪੂਰ ਪ੍ਰਸੰਸਾ ਕੀਤੀ, ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ ਉਤਸਵ ਦੀ ਵਧਾਈ ਦਿੱਤੀ। ਸਤਿਗੁਰੂ ਜਗਜੀਤ ਸਿੰਘ ਜੀ ਨੂੰ ਯਾਦ ਕਰਦਿਆਂ ਉਹਨਾਂ ਨੂੰ ਬੇਨਤੀ ਕੀਤੀ ਕਿ ਉਹ ਆਪਣੇ ਸਰੀਰ ਤੇ ਕਿਰਪਾ ਕਰਕੇ ਅਰੋਗਤਾ ਬਖਸ਼ਣ ਅਤੇ ਸਾਧ ਸੰਗਤ ਨੂੰ ਬੇਨਤੀ ਕੀਤੀ ਕਿ ਸਤਿਗੁਰੂ ਰਾਮ ਸਿੰਘ ਜੀ ਵਲੋਂ ਆਰੰਭਿਆ ਸੰਘਰਸ਼ ਅਜੇ ਵੀ ਚਾਲੂ ਹੈ

ਸੰਘਰਸ਼ ਕਦੇ ਮੁਕਦਾ ਨਹੀਂ ਤੇ ਇਸ ਵਾਸਤੇ ਸਦਾ ਤੱਤਪਰ ਰਹਿਣਾ ਚਾਹੀਦਾ ਹੈ। ਸ਼ਾਮ ਦੇ ਪ੍ਰੋਗਰਾਮ ਨੂੰ ਸ. ਅਮਰ ਸਿੰਘ ਕੂਕਾ ਹੋਰਾਂ ਤਰਤੀਬ ਦਿਤੀ ਅਤੇ ਸਟੇਜ ਸਕਤਰੀ ਕਰ ਕੇ ਕੁਸ਼ਲਤਾ ਨਾਲ ਨਿਭਾਇਆ ਵੀ।

ਸਾਰੇ ਪ੍ਰੋਗਰਾਮ ਨੂੰ ਸੂਤਰਬਧ ਕੀਤਾ ਸ. ਕਰਮ ਸਿੰਘ ਹੋਰਾਂ ਨੇ, ਸੂਬਾ ਸੁਖਦੇਵ ਸਿੰਘ ਜੀ ਅਤੇ ਪ੍ਰਧਾਨ ਸ. ਕਰਤਾਰ ਸਿੰਘ ਹੋਰਾਂ ਦੀ ਨਿਗਰਾਨੀ ਅਤੇ ਅਗਵਾਈ ਵਿਚ ਪ੍ਰੋਗਰਾਮ ਨਿਰਵਿਘਨ ਸਫਲ ਹੋਇਆ। ਰਾਤ ਨੂੰ ਫੇਰ ਲੰਗਰ ਤਿਆਰ ਸੀ।

## ਬੰਡਾ (ਯੂ.ਪੀ.)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਅਪਾਰ ਕਿਰਪਾ ਨਾਲ ਨਾਮਧਾਰੀ ਧਰਮਸ਼ਾਲਾ ਖੁਟਾਰ ਰੋਡ ਬੰਡਾ ਯੂ.ਪੀ. ਵਿਖੇ ਸ਼ਰਧਾ ਸਤਿਕਾਰ ਨਾਲ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਪੁਰਬ ਬਸੰਤ ਸਮਾਗਮ ਦੇ ਰੂਪ 'ਚ ਮਨਾਇਆ। ਇਸ ਸਮਾਗਮ 'ਚ ਸ੍ਰੀ ਅਖੰਡ ਪਾਠ ਪੂਰਨ ਗੁਰਮਰਿਆਦਾ ਨਾਲ ਮਲਿਕ ਫਾਰਮ ਤੇ ਮਾਡਲ ਫਾਰਮ ਤੋਂ ਆਏ ਪਾਠੀ ਸਿੰਘਾਂ ਨੇ ਸੋਧ ਰੱਖ ਕੇ ੩੧/੧/੦੬ ਨੂੰ ਆਰੰਭ ਕੀਤਾ। ੧/੨/੦੬ ਨੂੰ ਸਵੇਰੇ ਸੰਤ ਧਰਮ ਸਿੰਘ ਦਿੱਲੀ ਵਾਲਿਆਂ ਨੇ ਆਸਾ ਦੀ ਵਾਰ ਦਾ ਕੀਰਤਨ ਕੀਤਾ। ੨/੨/੦੬ ਨੂੰ ਸਵੇਰੇ ਆਸਾ ਦੀ ਵਾਰ ਦਾ ਕੀਰਤਨ ਜਥੇਦਾਰ ਸਰਬਵੀਰ ਸਿੰਘ ਜੀਤ ਸਿੰਘ ਨੇ ਕੀਤਾ। ੧੦ ਤੋਂ ੩ ਵਜੇ ਤੱਕ ਦੀਵਾਨ ਲੱਗਾ। ਕਾਕਾ ਅਜੀਤ ਸਿੰਘ (੬ ਸਾਲ) ਤੇ ਬੱਚੀ ਹਰਪ੍ਰੀਤ ਕੌਰ (੧੨ ਸਾਲ) ਨੇ ਸਤਿਗੁਰੂ ਜੀ ਦੇ ਜੀਵਨ ਤੇ ਕਵਿਤਾ ਪੜ੍ਹੀ।

ਜਥੇਦਾਰ ਜੀਤ ਸਿੰਘ ਮਲਿਕ ਫਾਰਮ, ਜਥੇਦਾਰ ਸਰਬਵੀਰ ਸਿੰਘ ਜਰਾ ਕੋਠੀ, ਜਥੇਦਾਰ ਮਨਮੋਹਨ ਸਿੰਘ ਪਲੀਆ ਵਾਲਿਆਂ ਨੇ ਦੀਵਾਨ ਲਾਇਆ। ਜਥੇਦਾਰਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਜੀਵਨ ਬਾਰੇ ਚਾਨਣਾ ਪਾਇਆ ਤੇ ਦਸਿਆ ਕਿ ਕਿਸ ਤਰ੍ਹਾਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਅੰਮ੍ਰਿਤ ਦਾ ਸੰਚਾਰ ਕਰ ਭਜਨ ਦੇ ਕੇ ਗੁਰੂ ਵਾਲੇ ਬਣਾਇਆ। ਸਮਾਜ 'ਚ ਆਈਆਂ ਬੁਰਾਈਆਂ ਨੂੰ ਦੂਰ ਕੀਤਾ। ਸ਼ਰਾਬ ਮਾਸ ਤੇ ਬਾਲ ਵਿਆਹ ਤੋਂ ਪਰਹੇਜ਼, ਵਿਧਵਾ ਵਿਆਹ ਤੇ ਦਾਜ ਰਹਿਤ ਸਾਮੂਹਿਕ ਵਿਆਹ ਕਰਾਕੇ ਪ੍ਰਥਾ ਚਲਾਈ। ਜਥੇਦਾਰ ਨੇ ਕਿਹਾ ਕਿ ਗੁਰੂ ਜੀ ਨੇ ਅੰਗਰੇਜ਼ੀ ਹਕੂਮਤ ਦੇ ਖਿਲਾਫ ਨਾ- ਮਿਲਵਰਤਨ ਲਹਿਰ ਚਲਾਈ, ਸੰਤ ਖਾਲਸਾ ਤਿਆਰ ਕਰ ਗਊ ਗਰੀਬ ਦੀ ਰਖਿਆ ਕਰਨਾ ਸਿਖਾਇਆ। ਕੂਕਾ ਲਹਿਰ ਚਲਾ ਕਰ ਆਜ਼ਾਦੀ ਦੀ ਕੂਕ ਨਾਲ ਦੇਸ਼ ਆਜ਼ਾਦ ਕਰਾਇਆ। ਅਸੀਂ ਵੀ ਗੁਰੂ ਜੀ ਦੇ ਪਦ-ਚਿੰਨ੍ਹਾਂ ਤੇ ਚਲ ਕਰ ਆਪਣਾ ਜੀਵਨ ਸਫਲ ਕਰੀਏ। ਇਸ ਸਮਾਗਮ ਤੇ ਗੋਲਾ, ਪਲੀਆ, ਭੀਰ, ਖੁਟਾਰ, ਪ੍ਰਵਇਆ ਤੋਂ ਅਤੇ ਇਲਾਕਾ ਨਿਵਾਸੀ ਸਾਧ ਸੰਗਤ ਨੇ ਆਪਣੇ ਗੁਰੂ ਜੀ ਦੇ ਪ੍ਰਕਾਸ਼ ਉਤਸਵ ਤੇ ਹਾਜ਼ਰ ਹੋ ਕੇ ਤਨ ਮਨ ਧਨ ਨਾਲ ਸੇਵਾ ਕੀਤੀ। ਇਸ ਸਮਾਗਮ ਤੇ ਦਿਲੀ ਤੋਂ ਆਏ ਸ. ਬਲਵਿੰਦਰ ਸਿੰਘ ਭਮਰਾ, ਲੁਧਿਆਣਾ ਤੋਂ ਆਏ ਕਿਰਪਾਲ ਸਿੰਘ ਬਿਰਦੀ, ਕੁਲਦੀਪ ਸਿੰਘ ਮਠਾਰੂ ਨਾਮਧਾਰੀ ਬੰਡਾ ਨੇ ਜਥੇਦਾਰਾਂ ਨੂੰ ਸ਼ਾਲ ਤੇ ਭੇਟਾ ਦੇ ਕੇ ਸਨਮਾਨਿਤ ਕੀਤਾ। ਇਹ ਸਮਾਗਮ ਕੁਲਦੀਪ ਸਿੰਘ ਮਠਾਰੂ ਤੇ ਇਲਾਕਾ ਨਿਵਾਸੀਆਂ, ਰਲ-ਮਿਲ ਕੇ ਮਨਾਇਆ। ਗੁਰੂ ਕਾ ਲੰਗਰ ਸਤਿਗੁਰੂ ਜੀ ਦੀ ਕਿਰਪਾ ਨਾਲ ਚਲਦਾ ਰਿਹਾ। ਅੰਤ ਵਿਚ ਸੰਤ ਕਪੂਰ ਸਿੰਘ ਮਸਤਾਨਾ ਨੇ ਜਥੇਦਾਰਾਂ ਦਾ ਤੇ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ। ਪਿਛਲੇ ੫੩ ਸਾਲਾਂ ਤੋਂ ਇਹ ਦਿਵਸ ਲਗਾਤਾਰ ਸ਼ਰਧਾ ਸਹਿਤ ਮਨਾਇਆ ਜਾ ਰਿਹਾ ਹੈ।

**ਅਮਰਜੀਤ ਸਿੰਘ ਮਠਾਰੂ**
**ਬੰਡਾ (ਯੂ.ਪੀ)**

## ਗੁਰੂ ਰਾਮ ਸਿੰਘ ਚੇਅਰ ਵੱਲੋਂ ਸੈਮੀਨਾਰ

ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ 'ਚ ਸਥਾਪਿਤ 'ਨਾਮਧਾਰੀ ਗੁਰੂ ਰਾਮ ਸਿੰਘ ਚੇਅਰ' ਦੇ ਵੱਲੋਂ ੧੩ ਫਰਵਰੀ ੨੦੦੬, ਸੋਮਵਾਰ ਨੂੰ ਨਾਮਧਾਰੀ ਸਾਹਿਤ ਤੇ ਇਤਿਹਾਸ ਸੰਬੰਧੀ ਇਕ-ਰੋਜ਼ਾ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਵਿਚ ਅੰਮ੍ਰਿਤਸਰ ਸ਼ਹਿਰ ਦੇ ਜਾਣੇ-ਮਾਣੇ ਵਰਿਸ਼ਠ ਨੇਤਾ ਤੇ ਅੱਜ-ਕਲ ਗਵਰਨਰ ਕੇਰਲਾ ਪ੍ਰਦੇਸ਼, ਸ੍ਰੀ ਰਘੁਨੰਦਨ ਲਾਲ ਭਾਟੀਆ ਜੀ, ਮੁੱਖ ਮਹਿਮਾਨ ਵਜੋਂ ਉਚੇਚੇ ਪਧਾਰੇ।

ਗੁਰੂ ਨਾਨਕ ਭਵਨ 'ਚ ਕਾਨਫਰੰਸ ਹਾਲ ਦੇ ਅੰਦਰ, ਮੁੱਖ ਮਹਿਮਾਨ ਦਾ ਸਵਾਗਤ ਯੂਨੀਵਰਸਿਟੀ ਦੇ ਰਜਿਸਟਰਾਰ ਸ੍ਰੀ ਆਰ. ਐਸ. ਬਾਵਾ ਨੇ ਫੁੱਲ-ਬੁੱਕੇ ਭੇਟ ਕਰ ਕੇ ਕੀਤਾ। ਆਪਣੇ ਕੁੰਜੀਵਤ-ਭਾਸ਼ਣ ਰਾਹੀਂ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਰਜਿਸਟਰਾਰ, ਪ੍ਰੋਫੈਸਰ ਪਰਮਬਖ਼ਸ਼ੀਸ਼ ਸਿੰਘ ਨੇ ਨਾਮਧਾਰੀ ਲਹਿਰ ਦੇ ਸੰਗਠਨਾਤਮਕ ਢਾਂਚੇ ' ਸਬੰਧੀ ਆਪਣੇ ਵਿਚਾਰ ਪੇਸ਼ ਕੀਤੇ।

ਮੁੱਖ ਮਹਿਮਾਨ ਸ੍ਰੀ ਆਰ. ਐਲ. ਭਾਟੀਆ ਜੀ ਨੇ ਆਪਣੇ ਭਾਸ਼ਣ ਦੌਰਾਨ ਦੱਸਿਆ ਕਿ ਅੰਗਰੇਜ਼ ਸਰਕਾਰ ਨੇ ਜੋ ਅਕਹਿ ਜ਼ੁਲਮ 'ਕੂਕਾ ਮੂਵਮੈਂਟ' ਦੇ ਖ਼ਿਲਾਫ਼ ਕੀਤੇ ਤੇ ਜਿਵੇਂ ਜਾਬਰ ਹਕੂਮਤ ਨਾਲ ਨਾਮਧਾਰੀਆਂ ਨੇ ਟੱਕਰ ਲਈ, ਉਸਦੀ ਮਿਸਾਲ (ਇਤਿਹਾਸ ਵਿਚ) ਹੋਰ ਕਿਤੇ ਨਹੀਂ ਮਿਲਦੀ। ਪੂਰਨ ਸ੍ਵੈ-ਅਨੁਸ਼ਾਸਨ, ਗੁਰਬਾਣੀ ਦਾ ਅਧਾਰ ਤੇ ਸ਼ੁੱਧ-ਸ਼ਾਕਾਹਾਰੀ ਜੀਵਨ ਸਹਿਤ ਨਾਮਧਾਰੀਆਂ ਦੀ ਦਿੱਖ ਹੀ ਬੜੀ ਪ੍ਰਭਾਵਸ਼ਾਲੀ ਹੈ। ਇਨ੍ਹਾਂ ਨੇ ਦੇਸ਼ ਦੀ ਜੰਗੇ-ਆਜ਼ਾਦੀ ਵਿਚ ਅਹਿਮ ਭੂਮਿਕਾ ਨਿਭਾਈ, ਪਰ ਇਸ ਮੂਵਮੈਂਟ ਦਾ ਪ੍ਰਚਾਰ ਬਹੁਤ ਘੱਟ ਹੋਇਆ ਹੈ। ਦੱਖਣੀ ਭਾਰਤ ਤੇ ਕੇਰਲਾ ਦੇ ਲੋਕ ਨਾਮਧਾਰੀ ਮੂਵਮੈਂਟ' ਬਾਰੇ ਕੋਈ ਜਾਣਕਾਰੀ ਨਹੀਂ ਰੱਖਦੇ ਜਦ ਕਿ ਉਥੇ ਸਤ-

ਪ੍ਰਤੀਸ਼ਤ ਲੋਕ ਪੜ੍ਹੇ-ਲਿਖੇ ਹਨ। ਕੇਰਲ ਦੇ ਲੋਕ ਇਸ ਮੂਵਮੈਂਟ ਬਾਰੇ ਜਾਣਕਾਰੀ ਪ੍ਰਾਪਤ ਕਰਨ ਵਾਸਤੇ ਉਤਸੁਕ ਤੇ ਇਛੁੱਕ ਹਨ। ਨਾਮਧਾਰੀ ਲਹਿਰ ਦਾ ਪ੍ਰਚਾਰ ਹੋਣਾ ਚਾਹੀਦਾ ਹੈ, ਖ਼ਾਸ ਕਰਕੇ ਨੌਜਵਾਨ ਪੀੜ੍ਹੀ ਤੇ ਆਉਣ ਵਾਲੀਆਂ ਪੀੜ੍ਹੀਆਂ ਦੀ ਜਾਣਕਾਰੀ ਵਾਸਤੇ। ਸਤਿਗੁਰੂ ਜਗਜੀਤ ਸਿੰਘ ਜੀ ਦਾ ਨਿੱਜੀ ਜੀਵਨ ਬੜਾ ਹੀ ਉੱਚਾ ਤੇ ਸੁੱਚਾ ਹੈ। ਮੇਰੀ ਉਨ੍ਹਾਂ ਨਾਲ ਜ਼ਾਤੀ ਨੇੜਤਾ ਰਹੀ ਹੈ।

ਇਸ ਭਾਸ਼ਣ ਉਪਰੰਤ, ਯੂਨੀਵਰਸਿਟੀ ਦੇ ਰਜਿਸਟਰਾਰ ਸ੍ਰੀ ਬਾਵਾ ਨੇ ਇਕ ਸ਼ਾਲ ਭੇਟ ਕਰ ਕੇ ਮੁੱਖ-ਮਹਿਮਾਨ ਦਾ ਆਦਰ ਮਾਣ ਕੀਤਾ। ਸ੍ਰੀ ਭਾਟੀਆ ਜੀ ਰਾਹੀਂ ਪਟਿਆਲਾ ਯੂਨੀਵਰਸਿਟੀ ਦੇ ਰਜਿਸਟਰਾਰ ਨੂੰ ਵੀ ਇਕ ਸ਼ਾਲ ਦਿਵਾਕੇ ਸਨਮਾਨਿਆ ਗਿਆ। ਡਾ. ਨਾਰੰਗ, ਡੀਨ ਅਕਾਦਮਿਕ ਕਾਰਜ ਨੇ ਮੁੱਖ ਮਹਿਮਾਨ ਦਾ ਧੰਨਵਾਦ ਕੀਤਾ ਕਿ ਉਨ੍ਹਾਂ ਨੇ ਕੇਰਲ ਤੋਂ ਉਚੇਚੇ ਇਸ ਸੈਮੀਨਾਰ ਵਾਸਤੇ ਸਮਾਂ ਕੱਢਿਆ ਹੈ।

ਇਸ ਸੈਮੀਨਾਰ ਦੇ ਪਹਿਲੇ ਸੈਸ਼ਨ ਦੀ ਪ੍ਰਧਾਨਗੀ ਪੰਜਾਬੀ ਯੂਨੀਵਰਸਿਟੀ ਪਟਿਆਲਾ ਦੇ ਰਜਿਸਟਰਾਰ, ਪ੍ਰੋਫੈਸਰ ਪਰਮ ਬਖਸ਼ੀਸ਼ ਸਿੰਘ ਨੇ ਕੀਤੀ ਤੇ ਕੁਝ ਮੁੱਖ ਵਕਤਾ ਵੀ ਮੰਚ ਤੇ ਬੈਠੇ। ਇਸ ਸੈਸ਼ਨ ਵਿਚ ਡਾ. ਨਾਜ਼ਰ ਸਿੰਘ ਨੇ ( Namdhari Resistance— Religious & Literary Aspects) ਡਾਕਟਰ ਰੇਨੂ ਦ੍ਵਿਵੇਦੀ (ਸੰਸਕ੍ਰਿਤ ਵਿਸ਼ਵਵਿਦਿਆਲਾ ਬਨਾਰਸ ਤੋਂ) ਨੇ vision & Philosophy of Satguru Ram Singh, ਸ੍ਰ ਜਸਵਿੰਦਰ ਸਿੰਘ ਹਿਸਟੋਰੀਅਨ, ਦਿੱਲੀ ਨੇ Tone of Namdhari Literature 'ਤੇ ਪਰਚੇ ਪੜ੍ਹੇ। ਜਵਾਹਰ ਲਾਲ ਨਹਿਰੂ ਯੂਨੀਵਰਸਿਟੀ ਨਵੀਂ ਦਿੱਲੀ ਦੇ ਇਕ ਨੌਜਵਾਨ ਸਕਾਲਰ ਸ. ਸੁਮੇਰ ਸਿੰਘ ਸਿੱਧੂ ਤੇ ਅੰਮ੍ਰਿਤਸਰ ਯੂਨੀਵਰਸਿਟੀ ਦੇ ਡਾ ਧਰਮ ਸਿੰਘ ਨੇ ਵੀ ਆਪਣੇ ਪਰਚੇ ਪੇਸ਼ ਕੀਤੇ। ਇਸ ਸੈਸ਼ਨ ਦਾ ਸਭ ਤੋਂ ਪ੍ਰਭਾਵਸ਼ਾਲੀ ਤੇ ਵਿਸ਼ਲੇਸ਼ਣਾਤਮਿਕ ਭਾਸ਼ਣ ਸੁਮੇਰ ਸਿੰਘ ਸਿੱਧੂ ਦਾ ਰਿਹਾ। ਉਸ ਨੇ ਆਖਿਆ ਕਿ ਸਾਨੂੰ ਉਨ੍ਹਾਂ ਸਰੋਤਾਂ ਦੀ ਤਲਾਸ਼ ਕਰਨੀ ਚਾਹੀਦੀ ਹੈ ਜੋ ਸਾਨੂੰ ਮੌਜੂਦਾ ਇਤਿਹਾਸ ਦੇ ਸਮਾਨਾਂਤਰ ਇਕ ਨਵਾਂ ਨਾਮਧਾਰੀ ਇਤਿਹਾਸ ਸਿਰਜਣ ਵਿਚ ਸਹਾਈ ਹੋਣ। ਪਿਛੋਂ, ਸੈਮੀਨਾਰ ਦੇ ਕਨਵੀਨਰ ਪ੍ਰੋਫੈਸਰ ਜੁਗਿੰਦਰ ਸਿੰਘ ਨੇ ਵੀ ਇਸ ਨੌਜਵਾਨ ਦੀ ਮਿਹਨਤ ਨੂੰ ਸਲਾਹਿਆ ਤੇ ਕਿਹਾ ਕਿ ਜੇ ਇਸ ਤਰ੍ਹਾਂ ਦੀ ਵਿਉਂਤਬੰਦੀ ਤੇ ਜ਼ਬਤ ਅਧੀਨ ਵਿਦਵਾਨ ਲੋਕ ਖੋਜ ਕਰਨ ਤਾਂ ਹੀ ਲੁੜੀਂਦੇ ਨਤੀਜੇ ਸਾਡੇ ਸਾਹਮਣੇ ਆ ਸਕਦੇ ਹਨ।

ਦੂਸਰੇ ਸੈਸ਼ਨ ਦੌਰਾਨ ਡਾ. ਰਾਏ ਜਸਬੀਰ ਸਿੰਘ, ਡਾ. ਕੁਲਵੰਤ ਸਿੰਘ ਬਾਜਵਾ, ਸ. ਸੁਵਰਨ ਸਿੰਘ ਵਿਰਕ ਡਾ. ਕੁਲਦੀਪ ਸਿੰਘ, ਡਾ, ਰਣਜੀਤ ਕੌਰ ਤੇ ਇਸ ਚੇਅਰ ਅਧੀਨ ਖੋਜ ਕਰ ਰਹੇ ਦੋ ਵਿਦਿਆਰਥੀਆਂ ਨੇ ਆਪਣੇ ਪਰਚੇ ਪੇਸ਼ ਕੀਤੇ। ਡਾ. ਰਾਏ ਨੇ ਦੱਸਿਆ ਕਿ ਨਾਮਧਾਰੀ ਲਹਿਰ ਨੇ ਨੈਤਿਕ ਸਮੱਸਿਆਵਾਂ ਦਾ ਪ੍ਰੈਕਟੀਕਲ ਰੋਲ ਸਮਾਜ ਸਾਹਮਣੇ ਪੇਸ਼ ਕੀਤਾ। ਡਾ. ਬਾਜਵਾ ਨੇ Socio-Religious Views of Baba Ram Singh ਪਰਚੇ ਰਾਹੀਂ ਦੱਸਿਆ ਕਿ ਬਾਬਾ ਰਾਮ ਸਿੰਘ ਨੇ ਨੈਤਿਕ ਕਦਰਾਂ ਕੀਮਤਾਂ ਮੁੜ ਕਾਇਮ ਕੀਤੀਆਂ ਤੇ ਔਰਤ ਨੂੰ ਸਮਾਜ ਵਿਚ ਉਸ ਦੀ ਬਣਦੀ ਥਾਂ ਤੇ ਬਰਾਬਰੀ ਪ੍ਰਦਾਨ ਕੀਤੀ। ਵਿਰਕ ਸਾਹਿਬ ਦਾ ਪਰਚਾ ਨਾਮਧਾਰੀ ਕਵੀ ਹਰਨਾਮ ਸਿੰਘ ਬਗਲੀਵਾਲਾ ਦੀ ਕ੍ਰਿਤ 'ਤੇ ਆਧਾਰਿਤ ਸੀ। ਡਾ. ਕੁਲਦੀਪ ਸਿੰਘ ਨੇ Namdhari Discipline in Practice ਪਰਚੇ ਰਾਹੀਂ ਕੁਝ ਨਾਮਧਾਰੀ ਸਿੱਖਾਂ ਨਾਲ ਮੁਲਾਕਾਤਾਂ (interviews) 'ਚੋਂ ਉੱਭਰੇ ਤੱਥਾਂ ਨੂੰ ਬਿਆਨਿਆਂ। ਵਿਦਿਆਰਥੀ ਬਲਜੀਤ ਸਿੰਘ ਨੇ ਦੂਸਰੇ ਵਿਸ਼ਵ-ਯੁੱਧ ਸਮੇਂ ਨਾਮਧਾਰੀ ਲਹਿਰ ਦੇ ਸਟੈਂਡ ਨੂੰ ਅਤੇ ਇਕ ਵਿਦਿਆਰਥਣ ਨੇ Conflict of Intercaste Marriages ਦੇ ਵਿਸ਼ੇ ਨੂੰ ਨਾਮਧਾਰੀ ਲਹਿਰ ਦੇ ਸੰਦਰਭ ਵਿਚ ਪੇਸ਼ ਕੀਤਾ। ਇਸ ਸੈਸ਼ਨ ਦੇ ਪ੍ਰਧਾਨ ਸ੍ਰੀ ਤਾਰਾ ਸਿੰਘ ਅਨਜਾਣ ਸੰਪਾਦਕ 'ਸਤਿਜੁਗ' ਨੇ ਆਪਣੇ ਪ੍ਰਧਾਨਗੀ ਭਾਸ਼ਣ ਵਿਚ ਸ੍ਰੋਤਿਆਂ ਵਲੋਂ ਪੁੱਛੇ ਪ੍ਰਸ਼ਨਾਂ ਦੇ ਉੱਤਰ ਦਿੱਤੇ ਉਨ੍ਹਾਂ ਦੱਸਿਆ ਕਿ ਗਿਆਨੀ ਗਿਆਨ ਸਿੰਘ ਮਲੇਰ ਕੋਟਲਾ ਸ਼ਹੀਦੀ ਸਾਕੇ ਦੇ ਚਸ਼ਮਦੀਦ ਗਵਾਹ ਸਨ ਉਸ ਅਨੁਸਾਰ ਨਾਮਧਾਰੀ ਸਿੰਘ ਹੱਸ-ਹੱਸ ਕੇ ਤੋਪਾਂ ਸਾਹਮਣੇ ਜਾਂਦੇ ਰਹੇ ਜਿਵੇਂ ਪਤੰਗੇ ਨਿਸ਼ੰਗ ਹੋ ਕੇ ਦੀਵੇ ਦੀ ਲਾਟ ਤੇ ਜਾ ਬਲਦੇ ਹਨ। ਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ 'ਚ ਲਿਖਿਆ ਹੈ ਕਿ ਅੰਗਰੇਜ਼ ਮੈਥੋਂ ਡਰਦੇ ਹਨ ਕਿ ਇਹ ਕਿਧਰੇ ਮੁੜ ਕੇ ੧੮੫੭ ਵਾਂਗ ਗਦਰ ਨਾ ਕਰਵਾ ਦੇਵੇ। ਆਨੰਦ ਕਾਰਜ ਦੀ ਮਰਿਯਾਦਾ ਸਭ ਤੋਂ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਨੇ ਤਿੰਨ ਜੂਨ ਸੰਨ ੧੮੬੩ ਈ. ਨੂੰ ਆਰੰਭ ਕੀਤੀ। ਇਸ ਤੱਥ ਦੀ ਲਿਖਤੀ ਪੁਸ਼ਟੀ ਸਦਕਾ ਹੀ Sikh Anand Marriage Act. ਪਾਸ ਤੇ ਲਾਗੂ ਹੋ ਸਕਿਆ। ਡਾ. ਰਾਧਾ ਸ਼ਰਮਾ, ਮੁਖੀ ਇਤਿਹਾਸ ਵਿਭਾਗ ਗੁਰੂ ਨਾਨਕ ਦੇਵ ਯੂਨੀਵਰਸਿਟੀ ਦੇ ਧੰਨਵਾਦ-ਪ੍ਰਸਤਾਵ ਨਾਲ ਇਹ ਸੈਮੀਨਾਰ ਸਮਾਪਤ ਹੋਇਆ।

*ਰਿਪੋਰਟਰ — ਮਹਿੰਦਰ ਸਿੰਘ ਕੂਕਾ*

## ਅਮੀਨ ਮਲਿਕ ਨਾਲ ਰੂ-ਬ-ਰੂ

ਪੰਜਾਬੀ ਲੇਖਕ ਸਭਾ ਜਲੰਧਰ ਵੱਲੋਂ ਇੰਗਲੈਂਡ ਵੱਸਦੇ ਪੰਜਾਬੀ ਦੇ ਪਾਕਿਸਤਾਨੀ ਪੰਜਾਬ ਦੇ ਪ੍ਰਸਿੱਧ ਲੇਖਕ, ਜਨਾਬ ਅਮੀਨ ਮਲਿਕ ਨਾਲ ਰੂ-ਬ-ਰੂ ਹੋਣ ਦਾ ਇਕ ਮੌਕਾ ੫ ਫਰਵੀ ੨੦੦੬ ਨੂੰ ਪੈਦਾ ਕੀਤਾ ਗਿਆ। ਦੇਸ਼ ਭਗਤ ਯਾਦਗਾਰ ਹਾਲ ਵਿਚ ਜਨਾਬ ਮਲਿਕ ਅਤੇ ਉਹਨਾਂ ਦੀ ਸ਼ਾਇਰਾ ਬੇਗਮ ਰਾਣੀ ਮਲਿਕ ਨੂੰ ਜੀ ਆਇਆਂ ਕਹਿੰਦੇ ਹੋਏ

ਸਭਾ ਦੇ ਪ੍ਰਧਾਨ ਅਤੇ ਮਾਸਿਕ ਵਰਿਆਮ ਦੇ ਸੰਪਾਦਕ ਸੰਤ ਜਗਦੀਸ਼ ਸਿੰਘ ਵਰਿਆਮ ਹੁਰਾਂ ਕਿਹਾ ਕਿ ਇਹ ਬੜੇ ਸੁਭਾਗ ਦੀ ਗੱਲ ਹੈ ਕਿ ਅੱਜ ਸਭਾ ਨੂੰ ਇਕ ਨਹੀਂ ਦੋ ਵੱਡੀਆਂ ਸਾਹਿਤਕ ਸ਼ਖ਼ਸੀਅਤਾਂ ਨੂੰ ਪਾਠਕਾਂ ਦੇ ਰੂ-ਬ-ਰੂ ਕਰਨ ਦਾ ਅਵਸਰ ਹਾਸਿਲ ਹੋਇਆ ਹੈ। ਪੰਜਾਬੀ ਦੇ ਪ੍ਰਸਿੱਧ ਕਹਾਣੀਕਾਰ ਡਾ. ਵਰਿਆਮ ਸਿੰਘ ਸੰਧੂ ਨੇ ਜਨਾਬ ਮਲਿਕ ਬਾਰੇ ਜਾਣਕਾਰੀ ਦਿੰਦੇ ਹੋਏ ਕਿਹਾ ਕਿ ਉਹ ਪੰਜਾਬੀ ਸਾਹਿਤ ਦਾ ਵਜ਼ੀਰੇ-ਏ-ਆਜ਼ਮ ਹੈ ਤੇ ਸਦਾ ਬੇਬਾਕ ਹੋ ਕੇ ਲਿਖਦਾ ਅਤੇ ਬੋਲਦਾ ਹੈ। ਉਨ੍ਹਾਂ ਦੀ ਬੇਗਮ ਰਾਣੀ ਮਲਿਕ ਵੀ ਇਸ ਕਾਰਜ ਵਿਚ ਸਦਾ ਪੇਸ਼ ਪੇਸ਼ ਰਹਿੰਦੀ ਹੈ। ਸਰੋਤਿਆਂ ਨੂੰ ਮੁਖਾਤਿਬ ਹੁੰਦੇ ਹੋਏ ਜਨਾਬ ਅਮੀਨ ਮਲਿਕ ਹੁਰਾਂ ਦੱਸਿਆ ਕਿ ਉਹ ਅੰਮ੍ਰਿਤਸਰ ਜ਼ਿਲ੍ਹੇ ਦੇ ਪਿੰਡ ਚਮਿਆਰੀ ਦੇ ਲਾਗਲੇ ਪਿੰਡ ਦੇ ਜੰਮ ਪਲ ਹਨ। ੧੯੪੭ ਦੀ ਵੰਡ ਸਮੇਂ ਇਹ ਛੋਟੇ ਬਾਲਕ ਸਨ ਤੇ ਉਨ੍ਹਾਂ ਨੇ ਉਸ ਵਕਤ ਦੀ ਕਤਲੋ ਗਾਰਤ ਆਪਣੀ ਅੱਖੀਂ ਵੇਖੀ ਹੋਈ ਹੈ ਕਿ ਕਿਵੇਂ ਇਕ ਤੀਜੀ ਧਿਰ ਦੀ ਸ਼ਹਿ ਤੇ ਹਿੰਦੂਆਂ ਮੁਸਲਮਾਨਾਂ ਨੇ ਨਫ਼ਰਤ ਦਾ ਸ਼ਿਕਾਰ ਹੋ ਕੇ ਇਕ ਦੂਜੇ ਦੇ ਗਾਟੇ ਬਾਜਰੇ ਦੇ ਸਿੱਟਿਆਂ ਵਾਂਗ ਲਾਹ ਸੁੱਟੇ ਤੇ ਕਿਵੇਂ ਮਾਸੂਮ ਧੀਆਂ ਭੈਣਾਂ ਦੀਆਂ ਇਜ਼ਤਾਂ ਲੁੱਟੀਆਂ ਤੇ ਕਿਵੇਂ ਇਸ ਘਾਣ ਕਾਰਨ ਰਾਵੀ ਦਰਿਆ ਪਵਿਤਰ ਪਾਣੀ ਦੀ ਥਾਂ ਲਹੂ, ਮਿੱਝ ਅਤੇ ਲਾਸ਼ਾਂ ਨਾਲ ਭਰ ਗਿਆ। ਅਮੀਨ ਮਲਿਕ ਖ਼ੁਦ ਯਤੀਮ ਹੋ ਗਿਆ ਤੇ ਪਾਕਿਸਤਾਨ ਵਾਲੇ ਪਾਸੇ ਜਾ ਕੇ ਕੁਝ ਚਿਰ ਇਕ ਲੁੱਟੀ ਪੁੱਟੀ ਗਈ ਰਹਿਮ ਦਿਲ ਔਰਤ ਦੇ ਸਾਏ ਹੇਠ ਰਿਹਾ ਤੇ ਇਕ ਅਜੀਬ ਮੌਕਾ ਮੇਲ ਬਣਿਆ ਜਦੋਂ ਉਹ ਫਿਰ ਆਪਣੇ ਵਿਛੜੇ ਮਾਪਿਆਂ ਨੂੰ ਮਿਲ ਗਿਆ। ਇਸ ਤਰਹਾਂ ਧੱਕੇ ਧੋੜੇ ਖਾਂਦਿਆਂ ੧੩ ਸਾਲ ਦੀ ਉਮਰ ਵਿਚ ਸਕੂਲ ਜਾਣਾ ਨਸੀਬ ਹੋਇਆ। ਜਨਾਬ ਮਲਿਕ ਦੇ ਬਿਆਨ ਵਿਚ ਏਨਾ ਦਰਦ ਸਮੋਇਆ ਹੋਇਆ ਸੀ ਕਿ ਕਈ ਵੇਰ ਸਰੋਤਿਆਂ ਦੀਆਂ ਅੱਖਾਂ ਨਮ ਹੋਈਆਂ। ਉਨ੍ਹਾਂ ਨੇ ਰਾਣੀ ਮਲਿਕ ਦੀਆਂ ਰਚਨਾਵਾਂ ਤਰਨਮ ਵਿਚ ਪੇਸ਼ ਕਰ ਕੇ ਸਾਰਾਂ ਮੇਲਾ ਹੀ ਲੁੱਟ ਲਿਆ। ਰਾਣੀ ਮਲਿਕ ਨੇ ਜਿਥੇ ਅਪਣੀਆਂ ਰਚਨਾਵਾਂ ਪੇਸ਼ ਕੀਤੀਆਂ ਉਥੇ ਜਨਾਬ ਮਲਿਕ ਹੁਰਾਂ ਦੀ ਸ਼ਖ਼ਸੀਅਤ ਦੇ ਕੁਝ ਪੱਖਾਂ ਬਾਰੇ ਵੀ ਚਾਨਣਾ ਪਾਇਆ ਕਿ ਕਿਵੇਂ ਉਹ ਮਾਂ ਬੋਲੀ ਪੰਜਾਬੀ ਦੇ ਪ੍ਰਚਾਰ ਤੇ ਪਸਾਰ ਲਈ ਹਰ ਵੇਲੇ ਜੁਟੇ ਰਹਿੰਦੇ ਹਨ। ਦੋਵਾਂ ਜੀਆਂ ਨੇ ਕੁਲ ਆਲਮ ਦੇ ਪੰਜਾਬੀਆਂ ਤੇ ਖ਼ਾਸ ਕਰਕੇ ਚੜ੍ਹਦੇ ਤੇ ਲਹਿੰਦੇ ਪੰਜਾਬ ਦੇ ਪੰਜਾਬੀਆਂ ਨੂੰ ਅਪੀਲ ਕੀਤੀ ਕਿ ਪੰਜਾਬੀ ਬੋਲੀ ਸਭਨਾ ਪੰਜਾਬੀਆਂ ਦੀ ਮਾਂ ਹੈ ਤੇ ਮਾਂ ਦੀ ਇੱਜ਼ਤ ਕਰਨੀ ਤੇ ਵਧਾਉਣੀ ਸਭਨਾ ਪੰਜਾਬੀਆਂ ਦਾ ਪਵਿੱਤਰ ਫ਼ਰਜ਼ ਹੈ।

ਅਮੀਨ ਮਲਿਕ ਹੁਰਾ ਦੇ ਗਰਾਈਂ ਕਾਮਰੇਡ ਰਾਜੇਸ਼ਵਰ ਸਿੰਘ ਹੁਰਾਂ ਵੀ ਆਪਣੇ ਵਿਚਾਰ ਪੇਸ਼ ਕੀਤੇ। ਮੰਚ ਸੰਚਾਲਨ ਪ੍ਰੋ. ਜਗੀਰ ਸਿੰਘ ਕਾਹਲੋਂ ਹੁਰਾਂ ਕੀਤਾ ਜਦੋਂ ਕਿ ਆਇਆਂ ਸਭਨਾ ਦਾ ਧੰਨਵਾਦ ਵਾਰਤਕ ਕਾਰ ਅਤੇ 'ਨਵਾਂ ਜ਼ਮਾਨਾ' ਦੇ ਸੰਪਾਦਕ ਕਾਮਰੇਡ ਜਗਜੀਤ ਸਿੰਘ ਅਨੰਦ ਹੁਰਾਂ ਕੀਤਾ। ਪ੍ਰਧਾਨਗੀ ਮੰਡਲ ਵਿਚ ਮਲਿਕ ਜੋੜੇ ਦੇ ਨਾਲ ਡਾ. ਜੋਗਿੰਦਰ ਸਿੰਘ ਪੁਆਰ, ਸਾਬਕਾ ਉਪਕੁਲਪਤੀ ਪੰਜਾਬੀ ਯੂਨੀਵਰਸਿਟੀ ਪਟਿਆਲਾ, ਡਾ. ਵਰਿਆਮ ਸਿੰਘ ਸੰਧੂ, ਸੰਤ ਜਗਦੀਸ਼ ਸਿੰਘ ਵਰਿਆਮ ਤੇ ਕਾਮਰੇਡ ਰਾਜੇਸ਼ਵਰ ਸਿੰਘ ਸ਼ੁਸ਼ੋਭਿਤ ਸਨ। ਇਹ ਇਕ ਅਜਿਹਾ ਰੂ-ਬ-ਰੂ ਅਵਸਰ ਸੀ ਜਿਸ ਵਿਚ ਵੱਡੀ ਗਿਣਤੀ ਵਿਚ ਵਿਦਵਾਨ ਅਤੇ ਲੇਖਕ ਪੁੱਜੇ ਤੇ ਸਾਰਾ ਸਮਾਂ ਚੁੱਪ ਤੇ ਸ਼ਾਂਤੀ ਦਾ ਆਲਮ ਰਿਹਾ। ਪੁੱਜਣ ਵਾਲਿਆਂ ਵਿਚ ਪ੍ਰੋ. ਪਿਆਰਾ ਸਿੰਘ ਭੋਗਲ, ਡਾ, ਰਜਨੀਸ਼ ਬਹਾਦਰ ਸਿੰਘ, ਡਾ. ਸੁਖਵਿੰਦਰ ਸਿੰਘ, ਸੰਘਾ, ਪ੍ਰ. ਇੰਦਰਜੀਤ ਕੌਰ, ਪ੍ਰੋ. ਰਘਬੀਰ ਕੌਰ, ਪ੍ਰੋ. ਕਮਲ ਭੱਲਾ, ਉਰਮਿਲਾ ਅਨੰਦ, ਸਰਬਜੀਤ ਕੌਰ ਕਾਹਲੋਂ, ਬਾਬਾ ਚੂਹੜ ਸਿੰਘ, ਗੁਰਮੀਤ, ਦੇਸ ਰਾਜ ਕਾਲੀ, ਇੰਦਰਜੀਤ ਸਿੰਘ, ਬਲਵੀਰ ਸਿੰਘ ਬਾਸੀ, ਸੰਤੋਖ ਸਿੰਘ ਸਫਰੀ, ਉਲਫਤ ਬਾਜਵਾ, ਗੁਰਦਿਆਲ ਸਿੰਘ, ਸਰਿਤਾ ਤਿਵਾੜੀ, ਗੁਰਬਖਸ਼ ਸਿੰਘ ਬੰਨੋਆਣਾ ਵੀ ਹਾਜ਼ਰ ਸਨ। ਹਿੰਦ-ਪਾਕ ਦੋਸਤੀ ਮੰਚ ਵੱਲੋਂ ਸ੍ਰੀ ਸਤਨਾਮ ਸਿੰਘ ਮਾਣਕ ਨੇ ਮਲਿਕ ਜੋੜੀ ਦਾ ਸਨਮਾਨ ਕੀਤਾ। ਸਭਾ ਦੇ ਪ੍ਰਧਾਨ ਸ. ਜਗਦੀਸ਼ ਸਿੰਘ ਵਰਿਆਮ ਤੇ ਹੋਰ ਮੈਂਬਰਾਂ ਨੇ ਜਨਾਬ ਅਮੀਨ ਮਲਿਕ ਤੇ ਰਾਣੀ ਮਲਿਕ ਨੂੰ ਸ਼ਾਲਾਂ ਭੇਟ ਕਰ ਕੇ ਸਨਮਾਨਤ ਕੀਤਾ ਅਤੇ ਸਫ਼ਰਨਾਮਾ ਲੇਖਕ ਸੁਪਨਦੀਪ ਸਿੰਘ ਸੰਧੂ ਦੇ ਯਤਨ ਸਦਕਾ ਅਮਰੀਕਾ ਤੋਂ ਪੁਜੇ ਪੰਜਾਬੀ ਗਾਇਕ ਰਮੇਸ਼ ਰਾਜੂ ਨੇ ਆਪਣਾ ਗੀਤ 'ਰੱਬਾ ਹੋਣ ਮਾਵਾਂ' ਦੀਆਂ ਉਮਰਾਂ ਲੰਮੇਰੀਆਂ' ਗੀਤ ਪੇਸ਼ ਕਰਕੇ ਸਰੋਤਿਆ ਨੂੰ ਕੀਲ ਲਿਆ। ਇਹ ਯਾਦਗਾਰੀ ਰੂ-ਬ-ਰੂ ਸਮਾਰੋਹ ਚਿਰਾਂ ਤਕ ਸਰੋਤਿਆ ਦੇ ਚੇਤਿਆ ਵਿਚ ਸਮਾਇਆ ਰਹੇਗਾ।

*—ਪ੍ਰੋ. ਜਗੀਰ ਸਿੰਘ ਕਾਹਲੋਂ*

## ਭਗਵਾਨ ਸਿੰਘ ਚੱਠਾ ਨਮਿੱਤ ਪਾਠ ਦਾ ਭੋਗ



ਸਿਰਸਾ (ਹਰਿਆਣਾ)– ਇੱਥੋ ੪੦ ਕਿਲੋਮੀਟਰ ਦੂਰ ਪਿੰਡ ਕਰੀਵਾਲਾ ਵਿਖੇ ੮ ਫਰਵਰੀ ੨੦੦੬ ਈ. ਨੂੰ ਸ੍ਰੀ ਭਗਵਾਨ ਸਿੰਘ ਚੱਠਾ ਨਮਿੱਤ ਸਾਧਾਰਨ ਪਾਠ ਦਾ ਭੋਗ ਪਾਇਆ, ਜਿਸ ਵਿਚ ਇਲਾਕਾ ਸ੍ਰੀ ਜੀਵਨ ਨਗਰ ਦੀਆਂ ਨਾਮਧਾਰੀ ਸੰਗਤਾਂ ਅਤੇ ਸਿਰਸਾ ਜ਼ਿਲ੍ਹੇ ਦੇ ਆਮ ਲੋਕਾਂ ਨੇ ਵੀ ਆਪਣੀ ਹਾਜ਼ਰੀ ਲੁਆਈ। ਸ੍ਰੀ ਚੱਠਾ ਦੇ ਵਡੇਰੇ ਕਦੇ ਖੇਹਰਿਆਂ ਦੀ ਖੜੂਰ

ਵਿਚੋਂ ਉੱਠ ਕੇ ਜ਼ਿਲ੍ਹਾ ਲਾਹੌਰ ਦੇ ਪਿੰਡ 'ਚੱਠਿਆਂ 'ਵਾਲੀ' ਵਿਚ ਜਾ ਵੱਸੇ ਸਨ। ਇਸ ਪਿੰਡ ਦੇ ਸੰਤ ਗੁਲਾਬ ਦਾਸ ਅਤੇ ਬੀਬੀ ਪਾਰੋ ਦੀ ਕਵੀਸ਼ਰ ਜੋੜੀ ਵੀ ਪ੍ਰਸਿੱਧ ਹੋਈ ਹੈ। ਚੱਠਾ ਜੀ ਦਾ ਪਿਤਾ ਹਜਾਰਾ ਸਿੰਘ ਚੱਠਾ, ਲਾਹੌਰ ਦੇ ਸੂਬੇ ਫੂਲਾ ਸਿੰਘ ਦੀ ਸੰਗਤ ਤੋਂ ਨਾਮਧਾਰੀ ਬਣਿਆ। ਉਹ ਸਤਿਗੁਰੂ ਪਰਤਾਪ ਸਿੰਘ ਜੀ ਦੇ ਆਖਰੀ ਦੌਰ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੀ ਗੱਦੀ ਦੇ ਮੁੱਢਲੇ ਦੌਰ ਵਿਚ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਪ੍ਰਬੰਧਕੀ ਸੇਵਾ ਵੀ ਕਰਦਾ ਰਿਹਾ। ਉਸ ਦੇ ਦੋ ਪੁਤਰ ਹੋਏ– ਵੱਡਾ ਸੁਲੱਖਣ ਸਿੰਘ ਤੇ ਛੋਟਾ ਭਗਵਾਨ ਸਿੰਘ। ਗੋਤ ਤਾਂ ਖੈਹਰੇ ਸੀ ਪਰ ਪਿੰਡ ਚੱਠਿਆਂ ਵਾਲੀ ਵਿਚ ਰਹਿਣ ਕਾਰਨ ਚੱਠੇ ਕਹਾਏ। ਭਗਵਾਨ ਸਿੰਘ ਦਾ ਜਨਮ ਪਿੰਡ ਚੱਠਿਆਂ ਵਾਲੀ ਵਿਚ ੧੯੩੫ ਈ. ਵਿਚ ਮਾਤਾ ਕਰਤਾਰ ਕੌਰ ਦੇ ਉਦਰ ਤੋਂ ਹੋਇਆ। ਬਚਪਨ ਤੇ ਜੁਆਨੀ ਦਾ ਕੁਝ ਸਮਾਂ ਡੇਰਾ ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਜੀਵਨ ਨਗਰ ਵਿਚ ਬਤੀਤ ਹੋਇਆ ਜਿੱਥੇ ਉਹਨਾਂ ਨੂੰ ਵੰਡ ਤੋਂ ਬਾਅਦ ਜ਼ਮੀਨ ਅਲਾਟ ਹੋ ਗਈ ਸੀ। ਭਗਵਾਨ ਸਿੰਘ ਨੇ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੀ ਜ਼ਿੰਦਗੀ ਦੀਆਂ ਤਕਾਲਾਂ ਵੇਲੇ ਉਹਨਾਂ ਦੀ ਬਹੁਤ ਸੇਵਾ ਗੜਵਈ ਵਜੋਂ ਕੀਤੀ ਅਤੇ ਵਾਕ ਚਤੁਰਤਾ ਦਾ ਗੁਣ ਉਸ ਵਿਚ ਸੰਤਾਂ ਦੀ ਕ੍ਰਿਪਾ ਨਾਲ ਪਰਵੇਸ਼ ਕਰ ਗਿਆ।

ਜੁਆਨ ਉਮਰ ਵਿਚ ਉਹ ਪ੍ਰੀਤਲੜੀ ਦਾ ਪਾਠਕ ਬਣਿਆ। ਟਰੈਕਟਰ ਖਰੀਦ ਕੇ ਵਾਹੀ ਕੀਤੀ। ਪਿੰਡ ਦੇ ਸਾਂਝੇ ਕੰਮਾਂ ਵਿਚ ਜੀਵਨ ਨਗਰ ਰਹਿੰਦਿਆਂ ਅਤੇ ਫਿਰ ਕਰੀਵਾਲੇ ਰਹਿੰਦਿਆਂ ਸਰਗਰਮ ਰਿਹਾ। ਉਹ ਤਕਰੀਬਨ ਦਸ ਵਰ੍ਹੇ ਭਾਰਤੀ ਕਮਿਊਨਿਸਟ ਪਾਰਟੀ ਵਿਚ ਰਿਹਾ। ਇਸ ਤੋਂ ਪਹਿਲਾਂ ਉਸਦਾ ਝੁਕਾਅ ਕਾਂਗਰਸ ਵੱਲ ਸੀ ਅਤੇ ਬਾਅਦ ਵਿਚ ਲੋਕ ਦਲ ਵੱਲ ਹੋ ਗਿਆ। ਪਰ ਉਹ ਜਿਸ ਤਰ੍ਹਾਂ ਦੀ ਉੱਚੇ ਕੱਦ ਬੁੱਤ ਵਾਲੀ ਸ਼ਖਸ਼ੀਅਤ ਸੀ ਕਈ ਵੇਰਾਂ ਪਾਰਟੀ ਜ਼ਬਤ ਉਹਦੇ ਸਾਹਵੇਂ ਛੋਟਾ ਪੈ ਜਾਂਦਾ ਸੀ। ਸਮਾਜ ਭਲਾਈ ਉਸ ਦੇ ਜੀਵਨ ਦਾ ਮੁੱਖ ਅਧਾਰ ਸੀ। ਇਸੇ ਲਈ ਕਾ. ਰਾਜ ਸਿੰਘ ਅੰਮ੍ਰਿਤਸਰ ਕਲਾਂ ਦੇ ਚਲਾਣੇ ਤੋਂ ਬਾਅਦ ਉਹਨਾਂ ਦੁਆਰਾ ਖਾਲੀ ਹੋਈ ਥਾਂ ਤੇ ਉਸ ਨੂੰ ਜ਼ਿਲ੍ਹਾ ਸਿਰਸਾ ਦੀ ਲੋਕ ਪੰਚਾਇਤ ਦਾ ਮੀਤ ਪ੍ਰਧਾਨ ਥਾਪਿਆ ਗਿਆ ਜਿੱਥੇ ਉਹ ਅੰਤ ਤੱਕ ਸੇਵਾ ਰਤ ਰਿਹਾ। ਉਹਨਾਂ ਦੇ ਦੋ ਪੁਤਰ ਗੁਰਦੇਵ ਸਿੰਘ ਅਤੇ ਗੁਰਮੁਖ ਸਿੰਘ ਹਨ। ਪੰਜ ਧੀਆਂ ਸਨ। ਸਭ ਨੂੰ ਵਿਆਹਿਆ ਵਰਿਆ। ਦੋ ਵਿਆਹੀਆਂ ਬੀਬੀਆਂ ਵੀ ਸੁਰਗਵਾਸ ਹੋ ਗਈਆਂ ਹਨ। ਧਰਮ ਪਤਨੀ ਬੀਬੀ ਸੁਵਰਨ ਕੌਰ ਨੇ, ਜੋ ਪਿਛੋਂ ਬੈਂਕੇ ਚੀਮੇ ਪਿੰਡ ਵਿਚੋਂ ਆਏ ਹਨ, ਵੀ ਉਹਨਾਂ ਨਾਲ ਬੜੇ ਜੱਫਰ ਜਾਲ ਦੇ ਉਹਨਾਂ ਦੇ ਲੋਕ ਸੇਵਾ ਦਾ ਸਿਰੜ ਨਿਭਾਉਣ ਨੂੰ ਤੋੜ ਚਾੜ੍ਹਿਆ। ਸ. ਭਗਵਾਨ ਸਿੰਘ ਚੱਠਾ ਮਾਮੂਲੀ ਬੀਮਾਰੀ ਬਾਦ ੩੦ ਜਨਵਰੀ ੨੦੦੬ ਈ. ਨੂੰ ਸਿਰਸਾ ਦੇ ਇਕ ਨਰਸਿੰਗ ਹੋਮ ਵਿਚ ਪੂਰੇ ਹੋ ਗਏ। ੩੧ ਜਨਵਰੀ ਨੂੰ ਸਸਕਾਰ ਸਮੇਂ ਕਰੀਵਾਲਾ ਦੀਆਂ ਸੰਗਤਾਂ ਦਾ ਭਾਰੀ ਇਕੱਠ ਸੀ। ਉਹ ਇਕ ਬੇਚੈਨ ਰੂਹ ਸਨ ਹਮੇਸ਼ਾ ਕ੍ਰਿਆ ਸ਼ੀਲ ਰਹਿੰਦੇ। ਜੋ ਕੋਈ ਆਸ ਕਰ ਦੇ ਆਉਂਦਾ ਉਸ ਦੇ ਨਾਲ ਤੁਰੰਤ ਘਰ ਦੇ ਕੰਮ ਛੱਡ ਕੇ ਤੁਰ ਪੈਂਦੇ। ਉਹ ਸੁਪਨ ਸਾਜ਼ ਸਨ। ਕਵਿਤਾ ਦੇ ਕਦਰਦਾਨ ਸਨ। ਜਨਤਕ ਇਕੱਠਾਂ ਨੂੰ ਵੱਡੇ ਚਾਅ ਨਾਲ ਸੰਬੋਧਿਨ ਕਰਦੇ ਸਨ। ਪੁਸਤਕਾਂ ਰਸਾਲੇ ਪੜ੍ਹਨ ਦੇ ਵੀ ਸ਼ੌਕੀਨ ਸਨ ਅਤੇ ਆਪਣੇ ਜੀਵਨ ਵਿਚ ਦੂਰ ਨੇੜੇ ਦੀਆਂ ਯਾਤਰਾਂ ਵਾਂ ਵੀ ਕਰਦੇ ਰਹਿੰਦੇ ਸਨ। ਪਿੰਡ ਦਿਆਂ ਲੋਕਾਂ ਨੇ ਮਹਿਸੂਸ ਕੀਤਾ ਕਿ ਪਿੰਡ ਦੀ ਰੌਣਕ ਭਗਵਾਨ ਸਿੰਘ ਦੇ ਨਾਲ ਵੀ ਚਲੀ ਗਈ ਹੈ। ਜੀਵਨ ਨਗਰ ਦੇ ਲੋਕ ਇਉਂ ਸਮਝਦੇ ਸਨ ਕਿ ਚੱਠਾ ਕਰੀਵਾਲੇ ਗਿਆ ਹੀ ਨਹੀਂ ਉਹ ਤਾਂ ਅਜੇ ਵੀ ਜਿਵੇਂ ਜੀਵਨ ਨਗਰ ਦੀ ਰਹਿੰਦਾ ਹੋਵੇ।

ਭੋਗ ਵਾਲੇ ਦਿਨ ਭਾਈ ਕਰਨੈਲ ਸਿੰਘ ਅਸਪਾਲ ਦੇ ਰਾਗੀ ਜਥੇ ਨੇ, ਭਾਈ ਪ੍ਰੀਤਮ ਸਿੰਘ ਕੱਕੜ ਅਤੇ ਭਾਈ ਸਰੂਪ ਸਿੰਘ ਸਾਜਨ ਅਤੇ ਕਿਰਪਾਲ ਸਿੰਘ ਰਾਹੀ ਦੇ ਕਵੀਸ਼ਰੀ ਜਥੇ ਨੇ ਸੰਗਤਾਂ ਦੇ ਦੀਵਾਨ ਵਿਚ ਹਾਜ਼ਰੀ ਭਰੀ। ਗੁਰਦਿਆਲ ਸਿੰਘ ਪ੍ਰੀਤ ਅਤੇ ਗੁਰਬਖਸ਼ ਸਿੰਘ ਰਾਮਪੁਰੀ ਨੇ ਕਵਿਤਾਵਾਂ ਨਾਲ ਸ਼ਰਧਾਂਜਲੀ ਭੇਟ ਕੀਤੀ।

ਸ਼ੋਕ ਸਭਾ ਨੂੰ ਲੋਕ ਪੰਚਾਇਤ ਦੇ ਜ਼ਿਲ੍ਹਾ ਪ੍ਰਧਾਨ ਕਾ. ਜਸਵੰਤ ਸਿੰਘ ਜੋਸ਼, ਮੀਤ ਪ੍ਰਧਾਨ ਸਰਦੂਲ ਸਿੰਘ ਕੋਟਲੀ, ਸਕੱਤਰ ਮਾ. ਸੰਪੂਰਨ ਸਿੰਘ ਰਾਣੀਆਂ, ਖਜ਼ਾਨਚੀ ਬਲੀ ਸਿੰਘ, ਸਰਪ੍ਰਸਤ ਗੁਰਬਚਨ ਸਿੰਘ ਭੰਬੂਰ, ਪ੍ਰੈੱਸ ਸਕੱਤਰ ਗੁਰਜੀਤ ਸਿੰਘ ਮਾਨ, ਸਾਧੂ ਸਿੰਘ ਕਿਸਾਨ ਮਾ. ਅਮਰੀਕ ਸਿੰਘ, ਗੁਰਮੁਖ ਸਿੰਘ ਝੱਬਰ ਕਰੀਵਾਲਾ, ਕੁਲਦੀਪ ਸਿੰਘ ਕਰੀਵਾਲਾ, ਕਸ਼ਮੀਰ ਸਿੰਘ ਕਰੀਵਾਲਾ, ਡਾ. ਕਸ਼ਮੀਰ ਸਿੰਘ ਕਰੀਵਾਲਾ, ਹਰਮੀਅਤ ਸਿੰਘ ਐਕਸ ਚੇਅਰਮੈਨ ਬਲਾਕ ਸਮਿਤੀ, ਲੰਬੜਦਾਰ ਅਮਰ ਸਿੰਘ, ਮਲਕੀਤ ਸਿੰਘ ਖੋਸਾ (ਐਕਸ ਚੇਅਰਮੈਨ ਹਰਿਆਣਾ ਕਨਫੈਡ), ਕਾਮਰੇਡ ਮਾਨ ਸਿੰਘ ਐਲਨਾਬਾਦ ਇਤਿਆਦਿ ਨੇ ਸੰਬੋਧਤ ਕੀਤਾ। ਸਟੇਜ ਸਕੱਤਰ ਦੀ ਸੇਵਾ ਕਾ. ਸੁਵਰਨ ਸਿੰਘ ਵਿਰਕ ਨੇ ਨਿਭਾਈ। ਇਸ ਮੌਕੇ ਤੇ ਕਰੀਵਾਲਾ ਦੇ ਸਾਬਕਾ ਸਰਪੰਚ ਅਨੂਪ ਸਿੰਘ, ਸਾਬਕਾ ਸਰਪੰਚ ਜਰਨੈਲ ਸਿੰਘ, ਗੁਰਜੀਤ ਸਿੰਘ ਸਿਰਹਾਲੀ ਵਾਲਾ ਸੰਤ ਨਗਰ, ਸਰਦੂਲ ਸਿੰਘ ਰੰਧਾਵਾ, ਹਰਦੇਵ ਸਿੰਘ ਸਿੱਧੂ, ਜੋਗਿੰਦਰ ਸਿੰਘ ਲੰਬੜਦਾਰ ਹਾਰਨੀ, ਸੁਵਰਨ ਸਿੰਘ ਓਟੂ ਆਦਿ ਅਨੇਕ ਸ਼ਖਸੀਅਤਾਂ ਹਾਜ਼ਰ ਸਨ।

*—ਸੁਵਰਨ ਸਿੰਘ ਵਿਰਕ*

# ਵਰਿਆਮ ਨੂੰ ਸਹਾਇਤਾ

| | |
|---|---|
| — ਸ. ਸਵਰਨ ਸਿੰਘ ਪਠਾੜ੍ਹ ਪਰਿਵਾਰ ਕਪੂਰਥਲਾ ਵੱਲੋਂ ਅਖੰਡ ਪਾਠ ਦੇ ਭੋਗ ਅਤੇ ਦੀਵਾਨ ਸਮੇਂ ੩੦-੧੦- ੨੦੦੫ ਨੂੰ | ੨੦੦ |
| — ਸ. ਗੁਰਦੀਪ ਸਿੰਘ ਪ੍ਰਧਾਨ ਪੰਜਾਬ ਕਾਨੂੰਗੋ ਐਸੋਸੀਏਸ਼ਨ ਪਿੰਡ-ਡਾਕ ਮੇਹਲੀ ਵੱਲੋਂ ਵਰਿਆਮ ਦੀ ਚੜ੍ਹਦੀ ਕਲਾ ਲਈ। | ੨੦੦-੦੦ |
| — ਸ. ਸੁਰਜੀਤ ਸਿੰਘ ਜੀਤ ਲੰਡਨ | ੫੦੦੦-੦੦ |
| — ਸੰਤ ਅਮਰ ਸਿੰਘ ਢੌਡਾ ਦੀ ਯਾਦ ਵਿਚ ਭੋਗ ਸਮੇਂ ਪਰਿਵਾਰ ਵੱਲੋਂ | ੫੦੦-੦੦ |
| — ਸੰਤ ਦਲਜੀਤ ਸਿੰਘ ਕਲਸੀ, ਮੋਸ਼ੀ ਤਨਜ਼ਨੀਆ ਵੱਲੋਂ ਸਤਿਗੁਰੂ ਜਗਜੀਤ ਸਿੰਘ ਜੀ ਵੱਲੋਂ ਮੋਸ਼ੀ ਵਿਚ ਦਰਸ਼ਨ ਦੇਣ ਦੀ ਖੁਸ਼ੀ ਵਿਚ ਅਤੇ ਪਰਿਵਾਰ ਵੱਲੋਂ ਕਾਰੋਬਾਰ ਵਿਚ ਆਸ਼ੀਰਵਾਦ ਦੇਣ ਦੀ ਖੁਸ਼ੀ ਵਿਚ | ੪੩੦੦-੦੦ |
| — ਪਰਿਵਾਰ ਮਾਤਾ ਹਰਬੰਸ ਕੌਰ ਪਨੇਸਰ ਜਲੰਧਰ ਵੱਲੋਂ ਭੋਗ ਸਮੇਂ | ੫੦੦-੦੦ |
| — ਸ. ਬਲਬੀਰ ਸਿੰਘ- ਜੁਗਿੰਦਰ ਸਿੰਘ- ਅਮਰੀਕ ਸਿੰਘ, ਜੌੜਾ ਪੁਲ ਜਲੰਧਰ ਵੱਲੋਂ ਮਾਤਾ ਰਵੇਲ ਕੌਰ ਨਮਿਤ ਪਾਠ ਦੇ ਭੋਗ ਸਮੇਂ | ੨੦੧-੦੦ |
| — ਸੰਤ ਜਸਵੰਤ ਸਿੰਘ ਪ੍ਰੀਤ ਨਗਰ ਜਲੰਧਰ ਦੇ ਨਿਵਾਸ ਅਸਥਾਨ ਤੇ ਸ੍ਰੀ ਆਸਾ ਦੀ ਵਾਰ ਦਾ ਕੀਰਤਨ ਸੰਤ ਬਲਬੀਰ ਸਿੰਘ ਜੱਥੇ ਵੱਲੋਂ ੨੬ ਜਨਵਰੀ ੨੦੦੬ ਨੂੰ ਕੀਤਾ ਗਿਆ। ਆਈ ਸੰਗਤ ਦੀ ਸੇਵਾ ਲੰਗਰ-ਪਾਣੀ ਨਾਲ ਕੀਤੀ ਗਈ। ਇਸ ਅਵਸਰ ਤੇ ਸਹਾਇਤਾ | ੨੦੦-੦੦ |
| — ਸ. ਬਚਨ ਸਿੰਘ ਟਿੰਬਰ ਮਰਚੈਂਟਸ ਅਕਿਹਰੀ ਪੁਲ ਜਲੰਧਰ ਵੱਲੋਂ ੨੯-੧-੨੦੦੬ ਨੂੰ ਪਾਠ ਦੇ ਭੋਗ, ਆਸਾ ਦੀ ਵਾਰ ਕੀਰਤਨ ਅਤੇ ਲੰਗਰ ਸਮੇਂ | ੧੦੦-੦੦ |
| ਨਾਮਧਾਰੀ ਸੰਗਤ ਜੰਮੂ ਵੱਲੋਂ ਸਤਿਗੁਰੂ ਰਾਮ ਸਿੰਘ ਜੀ ਪ੍ਰਕਾਸ਼ ਪੁਰਬ ਸਮੇਂ | ੫੦੦-੦੦ |
| — ਸ. ਮਹਿੰਦਰ ਸਿੰਘ ਰੈਣੂ, ਰੈਣੂ ਇੰਜੀਨਰਿੰਗ ਵਰਕਸ ਜੰਮੂ ਵੱਲੋਂ ਪੋਤਰੀ ਦੇ ਜਨਮ ਦੀ ਖੁਸ਼ੀ ਵਿਚ ਪਾਠ ਦੇ ਭੋਗ ਸਮੇਂ | ੨੫੦-੦੦ |
| — ਨਾਮਧਾਰੀ ਸੰਗਤ ਥੰਡਾ ਯੂ.ਪੀ. ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਪੁਰਬ ਦੀ ਖੁਸ਼ੀ ਵਿਚ | ੨੫੦-੦੦ |
| — ਸੰਤ ਹਰਬੰਸ ਸਿੰਘ ਭੰਗੀ ਵਾਲੇ, ਨਾਮਧਾਰੀ ਕਲੋਨੀ, ਰਮੇਸ਼ ਨਗਰ, ਦਿਲੀ ਨਮਿਤ ਭੋਗ ਸਮੇਂ | ੫੦੦-੦੦ |
| — ਪੰਡਤ ਰਮੇਸ਼ ਲਾਲ ਜੀ,ਪਿੰਡ ਕਠਿੱਗੜ 'ਮੁਕੇਰੀਆ' ਵੱਲੋਂ ਵਰਿਆਮ ਦੀ ਚੜ੍ਹਦੀ ਕਲਾ ਵਾਸਤੇ | ੨੫੦-੦੦ |

# ਪ੍ਰਤੀਕਿਰਿਆ

ਸਤਾਰਾਂ ਜਨਵਰੀ ਨੂੰ ਖਤ ਲਿਖ ਰਿਹਾਂ, ਜਨਵਰੀ ਦਾ ਵਰਿਆਮ ਮੇਰੇ ਅੱਗੇ ਪਿਐ; ਟਾਈਟਲ ਸਤਾਰਾਂ ਜਨਵਰੀ ਦਾ ਪੂਰਨ ਦਰਿਸ਼ ਰੂਪਮਾਨ ਕਰ ਰਹੇ, ਭਾਵੇਂ ਸਮੇਂ ਅਨੁਸਾਰ ਉਸ ਵਿਚ ਕੁਝ ਰੰਗਤ ਭਰ ਦਿੱਤੀ ਗਈ ਹੈ ਸਭ ਤੋਂ ਵਧੇਰੇ ਮਾਸਟਰ ਜੀਆਂ ਦੀ ਰਚੀ ਇਹ ਸਤਰ ਕਿੰਨਾ ਸੁੰਦਰ ਵਾਤਾਵਰਨ ਬਣਿਆ ਪਿਆ ਹੈ। ਅੰਦਰ ਵੜਦਿਆਂ ਹੀ ਟਾਈਟਲ ਦੇ ਗੁਝੇ ਭੇਤ ਉਜਾਗਰ ਹੋ ਉਠਦੇ ਹਨ। ਦੂਸਰੇ ਵਰਕੇ ਤੇ ਪੁੱਜ ਕੇ ਸੰਪਾਦਕੀ ਨੇ ਇਸ ਨੂੰ ਹੋਰ ਵਿਸਥਾਰਤ ਕਰ ਦਿੱਤਾ ਹੈ। ਵਰਿਆਮ ਸਿੰਘ ਸੰਧੂ ਨੇ ਭੁੱਲਰ ਦੇ ਸਬੰਧ ਵਿਚ ਚੰਗੀ ਟਿੱਪਣੀ ਕੀਤੀ ਹੈ ਜੋ ਜਾਇਜ਼ ਹੈ ਹਰ ਪਾਠਕ ਨੂੰ ਸੋਚਣ ਲਈ ਮਜਬੂਰ ਕਰਦੀ ਹੈ।

ਪ੍ਰੋ. ਵੜੈਚ ਤੇ ਸੂਬਾ ਖਰਲ ਨੇ ਪਾਠਕਾਂ ਨੂੰ ਪੂਰਨ ਜਾਣਕਾਰੀ ਦੇ ਦਿੱਤੀ ਹੈ ਸ਼ਹੀਦਾਂ ਬਾਬਤ ਧੰਨਵਾਦ।

ਵਿਰਕ ਜੀਆਂ ਪਾਸ ਭਲਾ ਕਿਵੇਂ ਕੋਈ ਰਤਨ ਛੁਪਿਆ ਰਹਿ ਸਕਦਾ ਹੈ। ਇਨ੍ਹਾਂ ਦੀ ਮਿਹਨਤ ਦਾ ਵਰਿਆਮ ਉੱਤੇ ਬੜਾ ਪ੍ਰਭਾਵ ਹੈ। ਸਤਿਗੁਰ ਇਨ੍ਹਾਂ ਨੂੰ ਸਦਾ ਚੜ੍ਹਦੀਆਂ ਕਲਾਂ ਵਿਚ ਰੱਖਣ।

ਮਹਿਮਾ ਸਿੰਘ ਹਲਵਾਰਵੀ ਨੇ ਤੇ ਜਿਵੇਂ ਮੈਨੂੰ ਹੀ ਮੇਰਾ ਪਨ ਲਿਖ ਦਿਖਾਇਆ ਹੈ ਇਸ ਥੋਰੇ ਦੀ ਪੁਸਤਕ ਰਾਹੀਂ। ਮੇਰੇ ਪਿੱਛੇ ਵੱਡਾ ਜੰਗਲ ਤੇ ਨਹੀਂ ਪ੍ਰੰਤੂ ਚੰਗੇ ਘਣੇ ਥੋੜੇ ਰੁੱਖਾਂ 'ਚੋਂ ਵਹਿੰਦੀ ਜਲਧਾਰਾ ਤੇ ਰੁੱਖਾਂ ਤੇ ਬੋਲਦੇ ਪੰਛੀ, ਮੈਨੂੰ ਮੇਰੇ ਨਾਲ ਕਈ ਵੇਰ ਗੱਲਾਂ ਕਰਦੇ ਹੀ ਲਗਦੇ ਹਨ।

ਲੰਡਨ ਵਿਚ ਕਾਬਲੀ ਸਿੱਖਾਂ ਦੀ ਉਸਤਤ ਨੇ ਮੇਰਾ ਮਨ, ਤਰਲੋਚਨ ਸਿੰਘ ਨੂੰ ਸਿਡਨੀ ਦੇ ਸਿੱਖਾਂ ਖਾਸ ਕਰ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੂੰ ਬੀ ਆ ਦੇਖ ਬਿਆਨਣ ਲਈ, ਲਿਖਣਾ ਮਜਬੂਰ ਕੀਤਾ ਹੈ।

ਕੋਮਲ ਦੇ ਦੋਹੇ 'ਕਹੇ ਪਰਦੇਸੀ ਪੁੱਤ ਨੂੰ, ਬਿਰਧ.....। ਹੁਣ ਤੇ "ਮਾਇਆਵੀ ਪੁੱਤਰ ਕਹਿ ਰਿਹਾ ਨਸ਼ਿਆਂ ਤੋਂ ਲੈ ਲੋਰ, ਪਿਤਾ ਜੀ ਇਥੇ ਆ ਜਾਓ ਹੁਣ ਵਤਨ ਅਸਾਡੇ ਹੋਰ।"

ਤਾਰਾ ਸਿੰਘ ਅਨਜਾਣ ਨੇ ਯਾਦ ਕਰਾ ਹੀ ਦਿੱਤਾ ਕਿ ਕਦੇ ਕਦੇ ਇਹ ਸਤਿਜੁਗ ਵਿਚ (ਕਵੀ ਪਰਿਵਾਰ) ਕਵਿਤਾ ਲਿਖਿਆ ਕਰਦੇ ਸਨ। ਸਾਰੇ ਕਵੀਆਂ ਵਿਚੋਂ ਜੇ ਭਾਵਨਾਵਾਂ ਤੇ ਸੋਚਣੀ ਨੂੰ ਤਾਕਤ ਨਹੀਂ ਭੀ ਮਿਲਦੀ ਹੋਰ ਬਥੇਰਾ ਕੁਝ ਮਿਲ ਜਾਂਦਾ ਹੈ।

ਸਾਧੂ ਸਿੰਘ ਕਿਸਾਨ ਨੇ "ਫੈਮਲੀ ਟਰੀ" ਨੂੰ ਚੰਗੀ ਤਰ੍ਹਾਂ ਬਿਆਨ ਕੀਤਾ। ਖੋਜ ਇਨ੍ਹਾਂ ਦੀ ਧੰਨਵਾਦ ਦੀ ਪਾਤਰ ਹੈ। ਮਾਧੋਪੁਰੀ, ਡਾ. ਲਖਵੀਰ ਸਿੰਘ ਨੂੰ ਲੰਘ ਕੇ ਨੀਲਧਾਰੀ ਦੀ ਪੁਸਤਕ ਚਰਚਾ ਨੂੰ ਚੰਗੀ ਤਰ੍ਹਾਂ ਪੜ੍ਹਿਆ ਇਨ੍ਹਾਂ ਦੀ ਚੀਰ ਫਾੜ ਤੇ ਧੰਨ ਦੀ ਹੈ ਪ੍ਰੰਤੂ ਪਰਫੈਕਟ ਤੇ ਗੁਰੂ ਕਰਤਾਰ ਹੀ ਹੋ ਸਕਦਾ ਹੈ ਤੇ ਡਾ: ਮਿਨਹਾਸ ਮੁਤਾਬਕ ਦਲੀਪ ਸਿੰਘ ਤੇ ਇਕ ਪਾਠਕ ਹੈ।

ਤਰਸੇਮ ਸਿੰਘ ਨਾਮਧਾਰੀ ਨੇ ਰਾਗੀ ਭਾਈ ਸਾਹਿਬ ਜੀਆਂ ਦੀ ਫੇਰੀ ਨੂੰ ਚੰਗੀ ਤਰ੍ਹਾਂ ਕਲਮ ਬੰਧ ਕੀਤਾ ਹੈ। ਇਨ੍ਹਾਂ ਨੂੰ ਮਿਲਿਆਂ ਤਕਰੀਬਨ ੪੦ ਸਾਲ ਹੀ ਹੋ ਗਏ ਹੋਣਗੇ।

ਇੰਜ ਚਲੋ ਸਾਰੇ ਵਰਿਆਮ ਦੀ ਇਕ ਵੇਰ ਫੇਰ ਦੁਹਰਾਈ ਹੋ ਗਈ।

ਇਥੇ ਅਜੇ ਭੀ ਕਈ ਵੇਰ ਐਨੇ ਕੰਮ ਪੈ ਜਾਂਦੇ ਹਨ ਕਿ ਆਪਣੇ ਮਿਥੇ ਟੀਚੇ ਮੁਤਾਬਕ ਹਰ ਵਿਸ਼ਾ ਭੁਗਤਾਇਆ ਨਹੀਂ ਜਾਂਦਾ।

ਹਾਂ ਇਥੇ ਇਕ ਗਵਈਏ ਸਿੰਘ ਰਛਪਾਲ ਸਿੰਘ ਆਏ ਹੋਏ ਹਨ। ਵਧੀਆ ਗੌਂਦੇ ਹਨ। ਜਿੰਨੀਆਂ ਬਾਜੇ ਦੀਆਂ ਸੁਰਾਂ ਓਨੇ ਹੀ ਉਨ੍ਹਾਂ ਦੇ ਰੰਗ। ਮਿਲੇ ਸਨ ਕਈ ਥਾਈਂ। ਆਸ ਹੈ ਤੁਸੀਂ ਭੀ ਜਾਣਦੇ ਹੋਵੋਗੇ। ੨੫ ਨੂੰ ਇਥੇ ਉਨ੍ਹਾਂ ਦਾ ਸਨਮਾਨ ਕੀਤਾ ਜਾ ਰਿਹਾ ਹੈ ਸਿਡਨੀ ਵਿਚ।

ਬਾਕੀ ਸਭ ਠੀਕ ਹੈ। ਔੜ ਲੱਗ ਜਏ ਤਾਂ ਮੀਹ ਦਾ ਨਿਸ਼ਾਨ ਨਹੀਂ ਜੇ ਪੈਣ ਲੱਗ ਜਾਏ ਤਾਂ ਹਟਦਾ ਨਹੀਂ ਹੁਣ ਦਸ਼ਾ ਦੂਸਰੀ ਚੱਲ ਰਹੀ ਹੈ।

ਹੇ ਵਣਜਾਰੇ। ਚੋਂ ਸੁਧਾਰੀ ਇਕ ਪ੍ਰਿੰਟ ਭੇਜ ਰਿਹਾ ਹਾਂ। ਬੱਚਿਆਂ ਦਾ ਤੇ ਅਜੇ ਕੋਈ ਪ੍ਰੋਗਰਾਮ ਨਹੀਂ ਬਣ ਰਿਹਾ ਸੋ ਸ਼ਾਇਦ ਮੈਂ ਫਿਰ ਮਈ ਨੂੰ ਦਰਸ਼ਨ ਕਰਾਂ। ਐਧਰਲੇ ਘਰ ਤੇ ਭੀ ਹੁਣ ਨਿਗਾਹ ਰੱਖਣੀ ਪੈਂਦੀ ਹੈ ਪ੍ਰੰਤੂ ਐਤਕਾਂ ਵਿਹਲਾ ਜ਼ਰੂਰ ਹੋਵਾਂਗਾ ਇਸ ਲਈ ਵਧਾਈ ਦਾ ਪਾਤਰ ਹਾਂ।

*—ਦਲਬੀਰ ਸਿੰਘ 'ਤਰਸ'*
*ਸਿਡਨੀ, ਅਸਟ੍ਰੇਲੀਆ*

ਵਰਿਆਮ ਦੇ ਫਰਵਰੀ ਅੰਕ ਵਿਚ ਸ੍ਰ. ਸੁਰਜੀਤ ਸਿੰਘ ਜੀਤ ਜੀ ਦਾ ਪੱਤਰ। (ਪ੍ਰਤੀਕਿਰਿਆ) ਸਾਢੇ ਚਾਰ ਪੰਨਿਆਂ ਉੱਤੇ ਆਪਣੀ ਗੰਭੀਰ ਚਿੰਤਨ ਸ਼ੈਲੀ ਦੀ ਛਾਪ ਛਡਦਾ ਹੈ ਅਤੇ ਇਕ ਸੁਲਝੀ ਲਿਖਤ ਦੀ ਕਲਮ ਯਾਤਰਾ ਕਰਵਾਉਂਦਾ ਹੈ। ਇਸ ਪੱਤਰ ਵਿਚ ਉਨ੍ਹਾਂ ਨੇ "ਕੂਕਾ" ਸ਼ਬਦ ਨੂੰ ਆਲਮੀ ਇਤਿਹਾਸ ਦੇ ਸੰਦਰਭਾਂ ਵਿਚੋਂ ਨਵਾਂ ਅਰਥ ਦੇਣ ਦੀ ਜੋ ਕੋਸ਼ਿਸ਼ ਕੀਤੀ ਹੈ ਉਹ ਸਾਰਥਕ ਹੈ ਕਿਉਂਕਿ ਫਿਰੰਗੀ ਸਰਕਾਰ ਦੇ ਦਸਤਾਵੇਜ਼ਾਂ ਉਤੇ ਇਹ ਪੱਥਰ ਦੀ ਲੀਕ ਸੀ ਕਿ— "ਕੂਕਾ

ਫਿਰੰਗੀ ਸਰਕਾਰ ਦਾ ਵਫਾਦਾਰ ਨਹੀਂ ਹੋ ਸਕਦਾ", ਅਰਥਾਤ ਆਦਿ ਅੰਤ ਬਾਗ਼ੀ ਹੈ। ਅਮਰੀਕਾ ਦਾ ਕੂਕ ਨਾਮ ਦਾ ਕਬੀਲਾ, ਆਸਾਮ ਦੀ ਆਦੀਵਾਸੀ ਕੂਕੀਜ਼, ਜਾਪਾਨ ਦੇ ਕੂਕਈ ਤੇ ਦੱਖਣੀ ਅਫਰੀਕਾ ਦੇ ਕੂਕਸ ਨਾਮੀ ਵਿਦਰੋਹੀ ਅਕਸ ਕੂਕਾ-ਲਹਿਰ ਦੇ ਰੂਪ ਵਿਚ ਭਾਰਤ ਦੇ ਜੰਗੇ ਆਜ਼ਾਦੀ ਦਾ ਪਹਿਲਾ ਪੰਨਾ ਬਣ ਗਿਆ। ਪੰਜਾਬ ਵਿਚ ਅਮ੍ਰਿਤ ਵੇਲੇ ਢੋਲਕੀ-ਛੈਣਿਆਂ ਨਾਲ ਨਾਮ ਬਾਣੀ ਦੀ ਕੂਕਾਂ ਨਾਲ ਵਿਸ਼ੇ ਵਿਕਾਰਾਂ ਵਿਚ ਸੁੱਤੇ ਲੋਕਾਂ ਨੂੰ ਜਗਾਣ ਲਈ ਹੀ ਇਸ ਨਵੀਂ ਕੀਰਤਨ ਗੀਤ ਨੂੰ ਧਰਤੀ ਤੇ ਉਤਾਰਿਆ ਗਿਆ ਸੀ। ਗੁਰੂ ਅਵਤਾਰ ਧਰਤੀ ਤੇ ਆ ਕੇ ਧਰਮ ਦੀ ਅਲਖ ਜਗਾਂਦੇ ਹਨ ਅਤੇ ਪਾਪਾਚਾਰ ਨੂੰ ਮਿਟਾਣੇ ਤੇ ਜ਼ੁਲਮ ਵਿਰੁੱਧ ਸਮੇਂ ਦੀ ਧਾਰਾ ਦੇ ਵਿਰੁੱਧ ਕੂਕਾਂ ਲਗਾਂਦੇ ਹੀ ਹਨ। ਸਮਾਂ, ਹਾਲਾਤ ਤੇ ਦੇਸ਼ਾਚਾਰ ਅਨੁਸਾਰ ਰਾਹ ਹਮੇਸ਼ਾਂ ਨਵਾਂ ਹੀ ਚੁਣਨਾ ਪੈਂਦਾ ਹੈ।

ਜੀਤ ਜੀ ਦੇ ਇਸ ਵਿਚਾਰ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ ਕਿ ਕਿਸੇ ਗੁਰੂ ਸਰੂਪ ਨੇ ਕਿਸੇ ਧਰਮ ਵਿਰੁੱਧ ਪ੍ਰਚਾਰ ਕੀਤਾ ਹੋਵੇ। ਹਾਂ, ਪਰਾਈ ਹਕੂਮਤ ਅਤੇ ਉਸਦੇ ਜ਼ੁਲਮੋ ਸਿਤਮ ਤੋਂ ਨਿਜਾਤ ਦਵਾਉਣ ਲਈ ਸਮੇਂ ਅਨੁਸਾਰ ਜੋ ਵੀ ਉਪਰਾਲੇ ਹੋਏ ਉਨ੍ਹਾਂ ਨੂੰ ਤਤਕਾਲੀਨ ਹਕੂਮਤ ਨੇ ਬਗਾਵਤੀ ਕੂਕ ਦਾ ਨਾਮ ਹੀ ਦਿੱਤਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਰ ਦੇ ਹਮਲੇ ਨੂੰ ਪਾਪ ਦੀ ਜੰਞ ਕਿਹਾ ਸੀ। ਦੇਸ਼ ਦੇ ਮਾਲ ਧਨ ਨਾਲ ਨਾਰੀ ਧਨ ਦੀ ਅਸਮਤ ਲੁੱਟਣ ਦੇ ਉਸਦੇ ਸ਼ੈਤਾਨੀ ਇਰਾਦਿਆਂ ਨੂੰ ਤ੍ਰਿਸਕਾਰਿਆ ਤੇ ਵੰਗਾਰਿਆ ਸੀ। ਸੰਨ ੧੮੬੭ ਅਕਤੂਬਰ ਵਿਚ ਅਮ੍ਰਿਤਸਰ ਚਰਚ ਦੇ ਦੋ ਪਾਦਰੀ ਐਸ. ਪੀ. ਨੂੰ ਨਾਲ ਲੈ ਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲੇ ਤੇ ਸੁਆਲ ਕੀਤਾ ਸੀ ਕਿ— "ਦੁਨੀਆਂ ਦਾ ਕਿਹੜਾ ਧਰਮ ਸ੍ਰੇਸ਼ਟ ਹੈ ?" ਸਤਿਗੁਰੂ ਜੀ ਨੇ ਫੁਰਮਾਇਆ ਸੀ ਕਿ— "ਦੁਨੀਆਂ ਵਿਚ ਬਹੁਤੇ ਧਰਮ ਨਹੀਂ ਹਨ, ਧਰਮ ਦੋ ਹੀ ਹਨ— ਗੁਰਮਤਿ ਤੇ ਮਨਮਤਿ।" ਗੁਰਬਾਣੀ ਵਿਚ ਜਿਥੇ ਬ੍ਰਾਹਮਣ, ਜੋਗੀ, ਸੰਨਿਆਸੀ, ਮੁਸਲਮਾਨ ਤੇ ਕਾਜ਼ੀ ਆਦਿਕ ਦੀ ਪਰਿਭਾਸ਼ਾਵਾਂ ਦਿੱਤੀਆਂ ਹਨ ਉਥੇ ਗੁਰਸਿਖ ਦੀ ਪਰਿਭਾਸ਼ਾ ਵੀ ਸਾਫ ਉਲੀਕੀ ਹੈ। ਗੁਰ ਸਿੱਖ ਦੀ ਗੁਰਬਾਣੀ ਪਰਿਭਾਸ਼ਾ ਨੂੰ ਵਿਚਾਰ ਕੇ ਸਿੰਘ (ਖਾਲਸਾ) ਜਾਂ ਨਾਮਧਾਰੀ ਦੀ ਵਖਰੀ ਪਹਿਚਾਨ ਉਲੀਕਨ ਦੀ ਲੋੜ ਨਹੀਂ ਰਹਿੰਦੀ। ਇਕ ਓਅੰਕਾਰ ਦੇ ਪਰਚਮ ਹੇਠ ਸਮੁੱਚੀ ਮਾਨਵਤਾ ਨੂੰ ਪਹਿਲਾ ਗੁਰੂ ਉਪਦੇਸ਼ ਜਪੁ (ਅਰਥਾਤ ਨਾਮ ਸਿਮਰਨ) ਦਾ ਦਿਤਾ ਗਿਆ ਜਿਸਨੂੰ ਸ਼ਸਤ੍ਰਧਾਰੀ ਸਿੱਖਾਂ (ਸਿੰਘ-ਖਾਲਸਾ) ਨੂੰ ਵੀ ਨਿਤਨੇਮ ਰੂਪ ਵਿਚ ਸਵੀਕਾਰ ਕਰਨਾ ਜ਼ਰੂਰੀ ਸੀ, ਪਰ ਨਾਮਧਾਰੀਆਂ ਨੇ ਇਸ ਨਾਮ-ਜਪੁ ਦੇ ਸਿਖਰੀ ਪਰੀਣਾਮ ਜਗ-ਜਾਹਿਰ ਕੀਤੇ ਹਨ।

ਜੀਤ ਜੀ ਦੇ ਪਤ੍ਰ ਵਿਚ "ਨੀਲ" ਖੇਤੀ ਨਾਲ ਜੁੜੇ ਅੰਗ੍ਰੇਜ਼ੀ ਸੁਆਰਥਾਂ ਅਤੇ ਉਨ੍ਹਾਂ ਵਿਰੁੱਧ ਵੀਹਵੀਂ ਸਦੀ ਵਿਚ ਹੋਏ (ਚੰਪਾਰਣ) ਅੰਦੋਲਨ ਦਾ ਜ਼ਿਕਰ ਵੀ ਕੀਤਾ ਹੈ। ਨਾਮਧਾਰੀਆਂ ਦੇ ਫਿਰੰਗੀ ਵਿਰੋਧੀ ਸਿਧਾਂਤਾਂ ਵਿਚ "ਨੀਲ ਨੀਲੇ ਰੰਗ ਦਾ ਵਿਰੋਧ ਵੀ ਸੀ," ਦਾ ਸੰਦਰਭ ਜੀਤ ਜੀ ਦੀ ਮੌਲਿਕ ਸੋਚ ਗਲੇ ਨਹੀਂ ਉਤਰਦੀ। ਨੀਲ ਦੀ ਉਤਪਤੀ ਲਾਜਵਰਦ ਪੌਦੇ ਤੋਂ ਹੁੰਦੀ ਸੀ ਅਤੇ ਅੰਗ੍ਰੇਜ਼ ਇਸ ਉਤੇ ਏਕਾਧਿਕਾਰ ਕਾਇਮ ਰਖਣਾ ਚਾਹੁੰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਨੀਲੇ ਕਾਲੇ ਪਹਿਰਾਵੇ ਦਾ ਨਿਖੇਧ ਆਸਾ ਦੀ ਵਾਰ ਅਨੁਸਾਰ ਕਲਿਜੁਗੀ ਬਾਣੇ ਦੇ ਸਿਧਾਂਤ ਅਨੁਸਾਰ ਹੀ ਕੀਤਾ ਸੀ। ਯੁਗ ਪ੍ਰਣਾਲੀ ਦੇ ਇਸ ਸਿਧਾਂਤ ਅਨੁਸਾਰ ਨੀਲਾ ਮਲੇਛੀ (ਕਲਿਜੁਗੀ) ਬਾਣਾ ਹੈ ਅਤੇ ਅੱਲ੍ਹਾ-ਖੁਦਾ ਦੇ ਬੰਦਿਆਂ ਦੇ ਅਮਲ ਦਾ ਚਿੰਨ ਹੈ—

ਕਲਿ ਮਹਿ ਬੇਦੁ ਅਥਰਬਣੁ ਹੂਆ<br>
ਨਾਉ ਖੁਦਾਈ ਅਲਹੁ ਭਇਆ॥<br>
ਨੀਲ ਬਸਤ੍ਰ ਲੇ ਕਪੜੇ ਪਹਿਰੇ<br>
ਤੁਰਕ ਪਠਾਣੀ ਅਮਲੁ ਕੀਆ॥

ਸਤਿਗੁਰੂ ਰਾਮ ਸਿੰਘ ਜੀ ਨੇ ਸਤਿਜੁਗ ਦੀ ਧਵਲ-ਧੁਜਾ ਤੇ ਸ਼ਵੇਤਾਂਬਰੀ ਪ੍ਰਮੁਖ ਕੀਤਾ ਸੀ—

ਸਾਮ ਕਹੈ ਸੇਤੰਬਰੁ ਸੁਆਮੀ<br>
ਸਚਿ ਮਹਿ ਆਛੈ ਸਾਚਿ ਰਹੇ॥<br>
ਸਭੁ ਕੋ ਸਚਿ ਸਮਾਵੈ॥

ਬਦੇਸੀ ਫਿਰੰਗੀ ਹਕੂਮਤ ਨੇ ਸਵੀਕਾਰ ਕੀਤਾ ਸੀ ਕਿ-ਕੂਕਾ ਝੂਠ ਨਹੀਂ ਬੋਲਦਾ ਅਤੇ ਨਾਮਧਾਰੀਆਂ ਕੋਲੋਂ ਕਚਿਹਰੀਆਂ ਵਿਚ ਸਹੁੰ ਵੀ ਨਹੀਂ ਸੀ ਚੁਕਾਈ ਜਾਂਦੀ। ਪਰ ਇਹ ਵੀ ਇਕ ਹਕੀਕਤ ਹੈ ਕਿ ਪਰਦੇਸ ਜਾਣ ਲਗਿਆ ਸਤਿਗੁਰਾਂ ਨੇ ਉਚੇਚੇ ਤੌਰ ਤੇ ਕਾਲੀ ਲੋਈ ਦੀ ਬੁੱਕਲ ਮਾਰੀ ਸੀ—ਇਸ ਦਾ ਰਹੱਸ ਇਹੋ ਸਮਝ ਆਉਂਦਾ ਹੈ ਕਿ ਸਤਿਜੁਗੀ ਕਾਰ ਨੂੰ ਸਮੇਟ ਲਿਆ ਗਿਆ ਸੀ। ਨੀਲੇ ਬਾਰੇ ਭਾਈ ਗੁਰਦਾਸ ਜੀ ਦੀ ਵਾਰਾਂ ਦੇ ਦੋ ਆਲੇਖ ਮਹੱਤਵਪੂਰਨ ਹਨ। ਵਾਰ ਪਹਿਲੀ ਪਉੜੀ ਛੇ

"ਰਿਗਿ ਨੀਲੰਬਰਿ ਜੁਜਰਪੀਤ ਸ੍ਵੇਤੰਬਰ ਕਰਿ ਸਿਆਮ ਸੁਧਾਰਾ"

ਰਿਗ ਵੇਦ ਪਾਠੀ ਨੀਲਾ, ਯਜੁਰ ਵੇਦ ਪਾਠ ਪੀਲਾ ਅਤੇ ਸਾਮ ਵੇਦ ਪਾਠੀ ਸਫੇਦ ਬਸਤਰ ਪਹਿਨਦੇ ਸਨ।

ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਮੱਕੇ ਗਏ ਤਾਂ ਭਾਈ ਗੁਰਦਾਸ ਜੀ ਅਨੁਸਾਰ "ਬਾਬਾ ਫਿਰਿ ਮੱਕੇ ਗਇਆ ਨੀਲ

ਬਸਤ੍ਰ ਧਾਰੇ ਬਨਵਾਰੀ" (੧/੩੨)

ਹਜ ਦੇ ਟੀ. ਵੀ. ਪ੍ਰਸਾਰਣ ਵਿਚ ਦੇਖਦੇ ਹਾਂ ਕਿ ਹਾਜੀ ਸਫੈਦ ਧੋਤੀ ਵਿਚ ਸ਼ਰੀਰ ਲਪੇਟ ਕੇ ਸਾਰੇ ਕਰਮ ਕਾਂਡ ਕਰਦੇ ਹਨ। ਸੀਤਿਆ ਤੇ ਰੰਗਦਾਰ ਬਸਤ੍ਰ ਕਬੂਲ ਨਹੀਂ ਹੁੰਦਾ। ਫੇਰ ਇਹ ਵਿਚਾਰ-ਖੋਜ ਕਰਨ ਦੀ ਜ਼ਰੂਰਤ ਹੈ ਕਿ ਗੁਰੂ ਜੀ ਨੇ ਨੀਲੇ ਬਸਤ੍ਰ ਕਿਹੜੀ ਫਕੀਰੀ ਹਦੀਸ ਅਨੁਸਾਰ ਪਾਏ ਸਨ" ਦਸਮ ਪਾਤਿਸ਼ਾਹ ਤਕ ਨੀਲੇ-ਕਾਲੇ ਬਸਤ੍ਰਾਂ ਦਾ ਚਲਣ ਗੁਰੂ ਘਰ ਵਿਚ ਨਹੀਂ ਸੀ ਅਤੇ ਇਸ ਨੂੰ ਕਲਜੁਗੀ ਬਾਣਾ ਸਵੀਕਾਰਿਆ ਜਾਂਦਾ ਸੀ। ਚਮਕੌਰ ਦੀ ਜੰਗ ਤੋਂ ਬਾਦ ਦਸਮੇਸ਼ ਪਿਤਾ ਨੇ ਉੱਚ ਦੀ ਪੀਰੀ ਵਿਚ ਨੀਲੇ ਸਲੇਟੀ ਬਸਤ੍ਰ ਪਾਏ ਤੇ ਸੇਵਕਾਂ ਨੂੰ ਪੁਆਏ। ਮਗਰੋਂ ਲੀਰ ਲੀਰ ਕਰ ਕੇ ਸਾੜਨ ਦੇ ਪ੍ਰਸੰਗ ਅਤੇ "ਨੀਲ ਬਸਤ੍ਰ ਲੇ ਕਪੜੇ ਫਾੜੇ..." ਦਾ ਆਖਿਆਨ ਨੀਲ ਨਿਖੇਧ ਲੇਖਾਂ, ਕਿਤਾਬਚਿਆਂ ਤੇ ਲੈਕਚਰਾਂ ਦਾ ਵਿਸ਼ੇਸ਼ ਮੁੱਦਾ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਦਾ ਹੀ ਇਹ ਸ਼ਬਦ ਹੈ

ਪ੍ਰਭ ਜੂ ਤੋ ਕਹ ਲਾਜ ਹਮਾਰੀ॥ ਨੀਲ ਕੰਠ ਨਰ ਹਰਿ ਨਾਰਾਇਣ ਨੀਲ ਬਸਨ ਬਨਵਾਰੀ॥ ਰਹਾਉ॥

ਨੀਲ ਕੰਠ-ਸ਼ਿਵਜੀ, ਨਰਹਰਿ (ਨਰਸਿੰਘ), ਨਾਰਾਇਣ (ਜਲ ਉਤੇ ਵਾਸ ਕਰਨ ਵਾਲਾ ਪ੍ਰਮੇਸ਼ਰ) ਨੀਲ ਬਸਨ (ਭਗਵਾਨ ਵਿਸ਼ਨੂ, ਸ੍ਰੀ ਕ੍ਰਿਸ਼ਨ ਤੇ ਸ੍ਰੀ ਰਾਮ ਜੀ ਦੀਆਂ ਦੇਹਾਂ ਨੀਲੀਆਂ ਮੰਨੀਆਂ ਗਈਆਂ ਹਨ ਜਾਂ ਸ਼੍ਰੀ ਕ੍ਰਿਸ਼ਨ ਦੇ ਭ੍ਰਾਤਾ ਬਲਰਾਮ ਜੀ, ਜਿਨ੍ਹਾਂ ਦਾ ਪਹਿਰਾਵਾ ਨੀਲਾ ਸੀ ਅਤੇ ਚੌਵੀ ਅਵਤਾਰਾਂ ਵਿਚ ਗਿਣੇ ਜਾਂਦੇ ਹਨ); ਬਨਵਾਰੀ (ਬਨ-ਸ੍ਰਿਸ਼ਟੀ ਦਾ ਸੁਆਮੀ) ਇਨ੍ਹਾਂ ਵਿਸ਼ੇਸ਼ਣਾਂ ਨਾਲ ਭੂਸ਼ਿਤ ਕਰਕੇ ਪ੍ਰਭੂ ਪਰਾਇਣ ਬਿਰਦ ਪ੍ਰਾਪਤੀ ਲਈ ਬੇਨਤੀ ਕੀਤੀ ਹੈ।

ਭਵਿਖਤ ਨਾਲ ਜੁੜੀ ਬਾਣੀਆਂ ਦੇ ਜ਼ਿਕਰ ਤੋਂ ਪਹਿਲਾਂ ਇਹ ਸਵੀਕਾਰ ਕਰਨਾ ਪੈਂਦਾ ਹੈ ਕਿ ਜਦੋਂ ਭਾਈ ਮਾਨ ਸਿੰਘ ਨੇ ਸਾੜੇ ਜਾ ਰਹੇ ਲੀਰੋ ਲੀਰ ਬਾਣੇ ਦੀ ਇਕ ਲੀਰ ਦਸਤਾਰੇ ਉਤੇ ਬੰਨ ਲਈ ਸੀ ਤਾਂ ਦਸਮੇਸ਼ ਸਤਿਗੁਰੂ ਜੀ ਨੇ ਉਸਨੂੰ ਵਰਜਿਆ ਨਹੀਂ ਸੀ। ਨਿਸ਼ਚੇ ਹੀ ਆਪਦਾ ਦੇ ਉਸ ਭਾਰੂ ਸਮੇਂ ਵਿਚ ਨੀਲੇ ਬਾਣੇ ਨੇ ਗੁਰੂ ਜੀ ਦੀ ਰਖਿਆ ਕੀਤੀ ਸੀ। ਇਹ ਵੀ ਹਕੀਕਤ ਹੈ ਕਿ ਮੁਕਤਸਰ ਜਾਂ ਹੋਰ ਗੁਰਧਾਮਾਂ ਵਿਚ ਜਦੋਂ ਵੀ ਸਤਿਗੁਰੂ ਰਾਮ ਸਿੰਘ ਜੀ ਨੂੰ ਨੀਲਾ ਸਿਰੋਪਾ ਦਿੱਤਾ ਗਿਆ ਆਪਨੇ ਇਕ ਵਾਰੀ ਸਿਰ ਤੇ ਜ਼ਰੂਰ ਟਿਕਾਇਆ। ਜਦ ਕਿ ਮੌਜੂਦਾ ਸਮੇਂ ਪੰਜਾਬ ਦੇ ਗੁਰੂ ਧਾਮਾਂ ਤੇ ਨਾਂਦੇੜ "ਹਜ਼ੂਰ ਸਾਹਿਬ" ਕੇਸਰੀ ਸਿਰੋਪਿਆਂ ਦਾ ਚਲਨ ਹੀ ਦੇਖਿਆ ਹੈ।

ਜਨਮ ਸਾਖੀ ਵਿਚਲੀ ਮੱਕੇ ਮਦੀਨੇ ਦੀ ਗੋਸ਼ਟਿ ਦਾ ਕਰਨੀ ਨਾਮਾ ਭਵਿਖਤ ਪ੍ਰਤੀ ਪ੍ਰਸਿੱਧ ਬਾਣੀ ਹੈ। ਇਹ ਕਰਨੀਨਾਮਾ ਪੁਸਤਕ ਸਤਿਗੁਰੂ ਬਿਲਾਸ (ਭਾਗ ਪਹਿਲਾ-੨੦੦੨) ਵਿਚ ਵੀ ਛਪਿਆ ਹੈ, ਇਸਦੀ ਇਹ ਤੁਕਾਂ ਕਾਬਿਲੇ-ਗੌਰ ਹਨ

ਉਦੇ ਅਸਤ ਲੈ ਹਮੀ ਹੋਏ ਅਉਰ ਨਾ ਰਹਸੀ ਕੋਇ॥
ਰਯਤ ਹੋਇਕੇ ਮਿਲੇਗੀ ਸਭ ਧਰਤੀ ਉਪਰ ਜੋਇ॥
ਸਚੇ ਸਾਹਿਬ ਕੇ ਰਾਜ ਵਿਚ ਸਤਿਜੁਗ ਹੋਸੀ ਆਨ॥
ਤਾਬਿਆ ਚਲੇ ਜੋ ਪੰਥ ਕੀ ਖਾਇ ਨਾ ਜਮ ਕਾ ਬਾਣ॥
ਫੌਜ ਫਿਰੇ ਅਕਾਲ ਕੀ ਮਕੜੀ ਨਿਆਇ ਹੋਇ॥
ਨੀਲਾ ਬਾਣਾ ਪੈਹਰ ਕੈ ਅਵਰ ਨਾ ਦੀਸੈ ਕੋਇ॥

ਭਾਈ ਗੁਰਦਾਸ (ਸਿੰਘ) ਦੀ ਵਾਰ ੪੧ਵੀਂ ਪਉੜੀ ੧੫ਵੀਂ ਦੀਆਂ ਤੁਕਾਂ ਪ੍ਰੋੜ੍ਹਤਾ ਕਰਦੀਆਂ ਹਨ—

ਇਉਂ ਉਪਜੇ ਸਿੰਘ ਭੁਝੰਗੀਏ ਨੀਲ ਅੰਬਰ ਧਾਰਾ।
ਤੁਰਕ ਦੁਸਟ ਸਭਿ ਛੇਕੀਏ ਹਰਿਨਾਮ ਉਚਾਰਾ॥

ਮੱਕੇ ਮਦੀਨ ਦੀ ਗੋਸ਼ਟਿ ਵਿਚ ਦਰਜ ਹੈ—

ਜਬ ਹੋ ਸੀ ਇਕ ਬਰਨ ਤਬ ਹੋਸੀ ਨੀਲਾ ਰੰਗ॥
ਬਾਣੀ ਸਚ ਖੁਦਾਇ ਦੀ ਕਹਿ ਨਾਨਕ ਸ਼ਾਹ ਮਲੰਗ॥

ਭੌਤਿਕ ਵਿਗਿਆਨ ਅਨੁਸਾਰ ਪ੍ਰਮੁਖ ਰੰਗ ਤਿੰਨ ਹਨ—ਲਾਲ, ਨੀਲਾ ਤੇ ਪੀਲਾ ਅਤੇ ਬਾਕੀ ਰੰਗ ਇਨ੍ਹਾਂ ਦੇ ਸੁਮੇਲ ਨਾਲ ਬਣਦੇ ਹਨ। ਸਤਰੰਗੇ ਇੰਦ੍ਰਧਨੁਸ਼ ਦੀ ਵਿਆਖਿਆ ਕਰਨ ਲਈ ਰੋਸ਼ਨੀ ਦੀ ਲੀਕ ਕੱਚ ਦੇ ਪਰੀਜ਼ਮ ਵਿਚੋਂ ਗੁਜ਼ਾਰੀ ਜਾਂਦੀ ਹੈ ਤਾਂ ਸਤਰੰਗੀ ਝਲਕ ਸੱਚ ਹੋ ਕੇ ਬਾਹਰ ਨਿਕਲਦੀ ਹੈ ਵਿਭਗਯੋਰ (ਵਾਇਲਟ, ਇੰਡੀਗੋ, ਬਲਿਊ, ਗਰੀਨ, ਯੇਲੋ, ਆਰੇਂਜ ਤੇ ਰੈਡ)। ਆਸਮਾਨ ਦੀ ਅਨੰਤਤਾ ਅਤੇ ਸਾਗਰ ਦੀ ਗਹਿਰਾਈ ਨੀਲੀ ਭਾਅ ਮਾਰਦੀ ਹੈ ਤੇ ਇਸ ਲਈ ਨੀਲੇ ਰੰਗ ਨੂੰ ਵਿਸ਼ਾਲਤਾ ਤੇ ਉਦਾਰਤਾ ਦਾ ਪ੍ਰਤੀਕ ਮੰਨਿਆ ਜਾਂਦਾ ਹੈ। ਦੇਵਤਿਆਂ ਦੇ ਗੁਰੂ ਬ੍ਰਿਹਸਪਤ ਦਾ ਪਹਿਰਾਵਾ ਨੀਲਾ ਲਿਖਿਆ ਗਿਆ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਬਦ ਅਨੁਸਾਰ— "ਕੋਈ ਓਢੈ ਨੀਲ ਕੋਈ ਸੁਪੇਦ"— (ਪੰਨਾ-੫੯੫) ਪਹਿਰਾਵੇ ਕਰਮ ਕਾਂਡ ਵਿਵਿਧਤਾ ਹੀ ਹੈ। ਬੇਸ਼ਕ ਨਾਮਧਾਰੀ ਸਿਧਾਂਤ-ਦ੍ਰਿੜਤਾ ਅਨੁਸਾਰ ਸਤਿਜੁਗੀ ਜੀਵਨ ਜੀਉਣ ਵਾਲੇ ਵਿਅਕਤੀਆਂ ਲਈ ਸਫੇਦ ਬਾਣਾ ਸਤਿਜੁਗੀ ਸਦਾਚਾਰ ਦਾ ਪ੍ਰਤੀਕ ਹੈ ਤੇ ਇਸਨੂੰ ਬੇਦਾਗ ਰਖਣ ਦੀ ਮਾਨਸਿਕ ਚੇਤਨਾ ਦੀ ਜ਼ਿੰਮੇਵਾਰੀ ਵੀ ਉਨ੍ਹਾਂ ਦੀ ਹੀ ਹੈ। ਅਨੇਕਾਂ ਹੋਰ ਸੰਪ੍ਰਦਾਵਾਂ ਵੀ ਸਫੇਦ ਬਸਤਰ ਪਹਿਨਣ ਦਾ ਨਿਯਮ ਪਾਲਦੀਆਂ ਹਨ। ਕ੍ਰੋਮੋਥੈਪੀ ਵਿਚ ਰੰਗਦਾਰ ਬੋਤਲਾਂ ਦੇ ਪਾਣੀ, ਰੰਗਦਾਰ ਬਸਤ੍ਰ ਤੇ ਜਵਾਹਰਾਤਾਂ ਦੇ ਸੇਹਤ ਉਪਚਾਰ ਪ੍ਰਭਾਵ ਵਰਤੇ ਜਾਂਦੇ ਹਨ ਪਰ ਕਿਸੇ ਰੰਗ

ਵਿਸ਼ੇਸ਼ ਦੇ ਨਿਖੇਧ ਲਈ ਕਲਮ ਕਵਾਇਦ ਦਾ ਸੁਫਲ ਸ਼ਾਇਦ ਹੀ ਕਿਸੇ ਨੂੰ ਮਿਲ ਸਕੇ। ਇਸ ਲਈ ਗੁਰਮਤਿ ਚੇਤਨਾ ਨਾਮ ਜਪਣ ਵਾਲਿਆਂ ਨੂੰ ਇਹੋ ਦ੍ਰਿੜਾਂਦੀ ਹੈ– "ਏਹੁ ਵਿਸੁ ਸੰਸਾਰੁ ਤੁਮ ਦੇਖਦੇ, ਏਹੁ ਹਰਿ ਕਾ ਰੂਪ ਹੈ– ਹਰਿ ਰੂਪ ਨਦਰੀ ਆਇਆ॥"

*—ਕਰਤਾਰ ਸਿੰਘ ਨੀਲਧਾਰੀ, ਚੰਡੀਗੜ੍ਹ*

ਭਾਰਤੀ ਸੁਤੰਤਰਤਾ ਇਤਿਹਾਸ ਦਾ ਸੁਨਹਿਰੀ ਪੰਨਾ– ਕੂਕਾ ਲਹਿਰ– (੧੮੫੭ ਤੋਂ ੧੯੪੭ ਈ. ਤੱਕ) ਸੰਤ ਦਲੀਪ ਸਿੰਘ ਨਾਮਧਾਰੀ ਦੁਆਰਾ ਲਿਖੀ ਗਈ ਅਤੇ ਲੋਕ ਗੀਤ ਪ੍ਰਕਾਸ਼ਨ ਚੰਡੀਗੜ੍ਹ ਵੱਲੋਂ ਫਬਵੀਂ ਦਿੱਖ ਵਿਚ ਪਿਛਲੇ ਵਰ੍ਹੇ ਹੀ ਪ੍ਰਕਾਸ਼ਿਤ ਹੋਈ ਹੈ। ਇਸ ਤੋਂ ਪਹਿਲਾਂ 'ਗਾਥਾ ਸੁਤੰਤਰਤਾ ਸੰਗਰਾਮ ਦੀ' ਅਤੇ ਕੁਝ ਹੋਰ ਪੁਸਤਕਾਂ ਉਹ ਲਿਖ ਚੁੱਕੇ ਹਨ। 'ਨਿਰੀਖਿਅਕ' ਨਾਂ ਦੇ ਇਕ ਪਰਚੇ ਨੂੰ ਵੀ ਕਈ ਵਰ੍ਹੇ ਸੰਪਾਦਿਤ ਕਰਦੇ ਰਹੇ ਹਨ ਕੁਝ ਹੋਰ ਪੱਤਰਾਂ ਸਮੇਤ ਵੀ। ਪੰਜਾਬੀ ਦੇ ਰੋਜ਼ਾਨਾ ਅਤੇ ਸਪਤਾਹਿਕ, ਮਾਸਿਕ ਪਰਚਿਆਂ ਵਿਚ ਵੀ ਉਹ ਪਿਛਲੇ ੨੫-੩੦ ਸਾਲਾਂ ਤੋਂ ਛਪਦੇ ਆ ਰਹੇ ਹਨ। ਨਾਮਧਾਰੀ ਪੰਥ ਦੇ ਪ੍ਰਚਾਰ ਪਰਸਾਰ ਦੀ ਵ੍ਰਿਧੀ ਵਿਚ ਬਣਦਾ ਯੋਗਦਾਨ ਪਾ ਕੇ ਉਹ ਆਪਣੇ ਸਮੇਂ ਨੂੰ ਸਾਰਥਕ ਕਰਦੇ ਆ ਰਹੇ ਹਨ। ਨਾਮਧਾਰੀ ਦਰਬਾਰ, ਸ੍ਰੀ ਭੈਣੀ ਸਾਹਿਬ ਦੇ ਸਕੱਤਰ ਹੋਣ ਕਾਰਨ ਆਪਣੀ ਪੰਥਕ ਜ਼ਿੰਮੇਵਾਰੀ ਨੂੰ ਵੀ ਬਾਖੂਬੀ ਨਿਭਾਅ ਰਹੇ ਹਨ। ਪੜ੍ਹਾਈ ਅਤੇ ਪੇਸ਼ੇ ਵਜੋਂ ਇਕ ਇੰਜੀਨੀਅਰ ਹੁੰਦੇ ਹੋਏ ਵੀ ਸਾਹਿਤਕ ਹਿਰਦੇ ਦੇ ਸੁਆਮੀ ਹਨ। ਗੁਰਬਾਣੀ, ਸਿੱਖ ਇਤਿਹਾਸ ਵਿਸ਼ੇਸ਼ ਕਰਕੇ ਇਸ ਦੇ ਕੂਕਾ ਭਾਗ ਦੇ ਚੰਗੇ ਗਿਆਤਾ ਹਨ।

'ਮਾਸਿਕ ਵਰਿਆਮ', ਜਨਵਰੀ ੨੦੦੬ ਈ. ਵਿਚ ਪੁਸਤਕ ਚਰਚਾ ਤਹਿਤ ਨਾਮਧਾਰੀ ਜੀ ਦੀ ਵਾਹਵਾ ਚਰਚਿਤ ਹੋ ਚੁੱਕੀ ਉਪਰੋਕਤ ਪੁਸਤਕ ਬਾਰੇ ਭਾਈ ਕਰਤਾਰ ਸਿੰਘ ਨੀਲਧਾਰੀ ਜੀ, ਗਰੇਨ ਮਾਰਕੀਟ ਚੰਡੀਗੜ੍ਹ ਦਾ ਇਕ ਰਿਵਿਊ ਛਪਿਆ ਹੈ ਜਿਸ ਕਰਕੇ ਉਸ ਬਾਰੇ ਕੁਝ ਲਿਖਣਾ ਜ਼ਰੂਰੀ ਹੋ ਗਿਆ। ਨੀਲਧਾਰੀ ਜੀ 'ਲੇਖਕ ਦੀ ਲਗਨ, ਮਿਹਨਤ ਅਤੇ ਭਾਵਨਾ ਦੀ ਤਾਰੀਫ' ਕਰਨ ਉਪਰੰਤ ਪਹਿਲਾ ਇਤਰਾਜ਼ ਇਹ ਕਰਦੇ ਹਨ ਕਿ ਪੁਸਤਕ ਵਿਚ ਕਾਲ ਵੰਡ ਅਨੁਸਾਰ ਖੰਡ ਅਤੇ ਉਪ ਖੰਡ ਬਣਾਏ ਜਾ ਸਕਦੇ ਹਨ। ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੀ ਕਾਲ ਵੰਡ ਇਤਿਹਾਸ ਵਰਣਨ ਦਾ ਇਕ ਘਸਿਆ ਪਿਟਿਆ ਨੁਸਖਾ ਬਣ ਕੇ ਰਹਿ ਗਿਆ ਹੈ। ਕੁਝ ਘਟਨਾਵਾਂ ਜਾਂ ਸਮੱਸਿਆਵਾਂ ਜੋ ਸਾਰੀ ਪੁਸਤਕ ਤੇ ਅਸਰ ਅੰਦਾਜ਼ ਹੁੰਦੀਆਂ ਹਨ ਉਹ ਕਈ ਵਾਰ ਕਾਲ ਵੰਡ ਦਾ ਅਤਿਕ੍ਰਮਣ ਵੀ ਕਰ ਜਾਂਦੀਆਂ ਹਨ। ਤਕਰੀਬਨ ਦਰਜ ਘਟਨਾਵਾਂ ਕਾਲ ਵੰਡ ਅਨੁਸਾਰ ਹੀ ਹਨ, ਇਨ੍ਹਾਂ ਨੂੰ ਖਿੱਚ ਪਾਊ ਸਿਰਲੇਖ ਦੇ ਕੇ (ਜਿਹਾ ਕਿ ਸਦਾਚਾਰਕ ਕ੍ਰਾਂਤੀ, ਰਾਜਨੀਤਕ ਕ੍ਰਾਂਤੀ, ਨਾਮਧਾਰੀ ਲਹਿਰ ਦੇ ਵਿਦੇਸ਼ ਸੰਪਰਕ ਸ਼ਹਾਦਤਾਂ ਦਾ ਦੌਰ, ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ, ਨਾਮਧਾਰੀ ਲਹਿਰ ਬਾਗੀ ਕਰਾਰ ਅਤੇ ਸਰਕਾਰੀ ਦਮਨ ਚੱਕਰ, ਲਹਿਰ ਦਾ ਵਿਸਤਾਰ, ਅੰਤਿਕਾ) ਪੁਸਤਕ ਨੂੰ ਰੌਚਿਕਤਾ ਪ੍ਰਦਾਨ ਕੀਤੀ ਗਈ ਹੈ। ਇਉਂ ਕਰਨ ਨਾਲ ਇਸ ਦੇ ਇਤਿਹਾਸਕ ਮਹੱਤਵ ਵਿਚ ਤਾਂ ਕੋਈ ਕਮੀ ਨਹੀਂ ਆਉਂਦੀ ਸਗੋਂ ਲਹਿਰ ਦੇ ਮੁੱਖ ਉਦੇਸ਼ਾਂ ਦੀ ਸੌਖਿਆਂ ਹੀ ਨਿਸ਼ਾਨਦੇਹੀ ਹੋ ਜਾਂਦੀ ਹੈ।

ਫਿਰ ਰਿਵਿਊਕਾਰ ਜੀ ਲਿਖਦੇ ਹਨ ਕਿ "ਲੇਖਕ ਆਪਣੀਆਂ ਧਾਰਮਿਕ ਭਾਵਨਾਵਾਂ ਉਤੇ ਇਤਿਹਾਸਕ ਪੁਸਤਕ ਲਈ ਲੋੜੀਂਦਾ ਸੰਜਮ ਨਹੀਂ ਰੱਖ ਸਕਿਆ ਤੇ ੧੮੬੭ ਈ. ਦੇ ਹੋਲੇ ਮੇਲੇ ਵਿਚ ਜਾਣ ਵਾਲੇ ਕੂਕਿਆਂ ਦੇ ਵਹੀਰ ਦੀ ਉਪਮਾ ਦੇ ਉਮਾਹ ਵਿਚ ੧੯੯੯ ਈ. ਦੇ ਖਾਲਸਾ ਤ੍ਰੈ-ਸ਼ਤਾਬਦੀ ਸਮਾਰੋਹ ਵਿਚ (ਪੰਨਾ ੮੦) ਨਾਮਧਾਰੀਆਂ ਦੀ ਸ਼ਿਰਕਤ ਦੇ ਵੇਰਵੇ ਦੇਣ ਦਾ ਲੋਭ ਨਹੀਂ ਛੱਡ ਸਕਿਆ। ਇਹ ਵੇਰਵੇ ਮਾਤਰ ਸਵਾ ਚਾਰ ਸਤਰਾਂ ਵਿਚ ਦਿੱਤੇ ਗਏ ਹਨ ਉਹ ਵੀ ਬਰੈਕਟ ਵਿਚ। ਸਮਝ ਨਹੀਂ ਆਉਂਦੀ ਕਿ ਇਤਨੇ ਮਾਮੂਲੀ ਵਰਣਨ ਨਾਲ ਇਤਿਹਾਸ ਵੇਰਵਿਆਂ ਦੀ ਗਤੀ ਰੁਕ ਕੇ ਦਿਸ਼ਾ ਭ੍ਰਮ ਦੀ ਸਥਿਤੀ ਕਿਵੇਂ ਪੈਦਾ ਹੋ ਜਾਂਦੀ ਹੈ ? ਸ਼ਾਇਦ ਭਾਈ ਸਾਹਿਬ ਭੁੱਲ ਗਏ ਹਨ ਕਿ ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਨਾਨਕ ਦੇਵ ਜੀ ਤੋਂ ਬਾਅਦ ਵਾਲੇ ਗੁਰੂ ਸਾਹਿਬਾਨ ਦੇ ਸੰਖੇਪ ਜੀਵਨ ਚਰਿੱਤਰ ਵੀ ਦਿੱਤੇ ਜਾਂਦੇ ਰਹੇ ਹਨ। ਸਿੱਖ ਸਾਹਿਤ ਦੀ ਇਹ ਪਰਿਪਾਟੀ ਰਹੀ ਹੈ।

ਸਤਿਗੁਰੂ ਰਾਮ ਸਿੰਘ ਜੀ ਦੁਆਰਾ ਆਪਣੀ ਥਾਂ ਤੇ ਨਾਮਧਾਰੀ ਸੰਗਤ ਨੂੰ ਆਪਣੇ ਛੋਟੇ ਭਰਾਤੇ ਦੇ ਲੜ ਲਾਉਣ ਵਾਲੀਆਂ-ਦਰਬਾਰਾ ਸਿੰਘ ਰਾਇਪੁਰੀਏ ਹੱਥ ਰੰਗੂਨ ਤੋਂ ਆਏ ਪਹਿਲੇ ਹੁਕਮਨਾਮੇ ਦੀਆਂ ਇਹ ਤੁਕਾਂ "ਭਾਈ ਬੁੱਧ ਸਿੰਘ ਦਾ ਨਾਮ ਅੱਜ ਤੋਂ "ਹਰੀ ਸਿੰਘ" ਕਰਕੇ ਸੱਦਣਾ। ਇਹ ਨਾਮਧਾਰੀ ਸੰਗਤ (ਖੇਤੀ) ਨੂੰ ਹਰੀ ਰੱਖੇਗਾ। ਇਸ ਨੂੰ 'ਸਿਰਕਰਤਾ ਜਾਨਣਾ। ਇਹ ਮੇਰੇ ਧੱਕੇ ਨੂੰ ਬਖਸ਼ ਸਕੇਗਾ। ਪਰ ਮੈਂ ਇਸ ਦੇ ਧੱਕੇ ਹੋਏ ਨੂੰ ਨਹੀਂ ਬਖਸ਼ ਸਕਾਂਗਾ" ਨੀਲਧਾਰੀ ਜੀ ਅਨੁਸਾਰ, ਇਤਿਹਾਸਕ ਨੁਹਾਰ ਨੂੰ ਕਮਜ਼ੋਰ ਕਰਦੀਆਂ ਹਨ। 'ਸੰਪ੍ਰਦਾਈ ਵਿਸ਼ਵਾਸਾਂ ਦੀ ਨਿਸ਼ਠਾ ਦਾ ਦੁਹਰਾਵ' ਵੀ ਆਪ ਮੁਤਾਬਿਕ ਇਹੋ ਕੁਝ ਕਰਦਾ ਹੈ। ੧੮੭੨ ਈ. ਤੋਂ ੧੯੦੬ ਈ. ਤੱਕ ਦੇ ਅਤਿ ਕਠਿਨ ਦੌਰ ਵਿਚ ਜਿਵੇਂ ਗੁਰੂ ਹਰੀ ਸਿੰਘ ਜੀ ਨੇ

ਤੰਗੀਆਂ ਤੁਰਸ਼ੀਆਂ, ਮੁਸੀਬਤਾਂ ਨੂੰ ਖਿੜੇ ਮੱਥੇ ਸਵੀਕਾਰਿਆ ਅੰਗਰੇਜ਼ ਸਰਕਾਰ ਨਾਲ ਬਾਈਕਾਟ ਦੀ ਨੀਤੀ ਨੂੰ ਜਾਰੀ ਰੱਖਦਿਆਂ ੧੯੫੬ ਬਿਕਰਮੀ ਵਿਚ ਕਾਲ ਸਮੇਂ ਲੋੜਵੰਦਾਂ ਇਤਿਹਾਸਕ ਸਹਾਇਤਾ ਵੀ ਕੀਤੀ ਅਤੇ ਇਸ ਸਹਾਇਤਾ ਬਦਲੇ ਹਜ਼ਾਰਾਂ ਏਕੜ ਜ਼ਮੀਨ ਕਿਸੇ ਬਾਰ ਵਿਚ ਲੈਣ ਦੀ ਫਰੰਗੀ ਹਾਕਮਾਂ ਦੀ ਪੇਸ਼ਕਸ਼ ਨੂੰ ਠੁਕਰਾ ਕੇ– ਪੰਥਕ ਹਸਤੀ ਅਤੇ ਸ੍ਵੈਮਾਨ ਦਾ ਸਿਰ ਬੁਲੰਦ ਰੱਖਿਆ—ਨਾਮਧਾਰੀਆਂ ਦੇ ਰੂਸ ਨਾਲ ਸਬੰਧ ਕਾਇਮ ਕਰ ਕੇ ਸਰਕਾਰ ਦੀ ਨੀਂਦ ਹਰਾਮ ਕਰ ਛੱਡੀ। ਇਹ ਵਾਕਿਆਤ ਉਪਰੋਕਤ ਹੁਕਮਨਾਮੇ ਦੇ ਸ਼ਬਦਾਂ ਦੀ ਸਾਰਥਿਕਤਾ ਨੂੰ ਸਿੱਧ ਕਰਦੇ ਹਨ। ਇਸ ਹੁਕਮਨਾਮੇ ਦੀ ਕੋਈ ਪ੍ਰਤੀ ਸਰਕਾਰੀ ਦਮਨ ਚੱਕਰ ਸਦਕਾ ਸੁਰੱਖਿਅਤ ਨਹੀਂ ਰਹਿ ਸਕੀ। ਸੰਪ੍ਰਦਾਇਕ ਪਰੰਪਰਾ ਦੇ ਮੌਖਿਕ ਬਚਨ ਵੀ ਇਤਿਹਾਸ ਦਾ ਭਾਗ ਬਣਨ ਦੀ ਸ਼ਕਤੀ ਰੱਖਦੇ ਹਨ ਤੇ ਫਿਰ ਇਹ ਗੱਲਾਂ ਕੋਈ ਬਹੁਤ ਦੂਰ ਦੀਆਂ ਨਹੀਂ। ਸਾਡੇ ਦਾਦੇ ਪੜਦਾਦਿਆਂ ਦੇ ਵੇਲੇ ਦੀਆਂ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਹੋਏ ਉਪਦੇਸ਼ਾਂ ਅਤੇ ਪੁਸਤਕ 'ਲਾਲ ਏਹਿ ਰਤਨ' ਵਿਚ ਉਨ੍ਹਾਂ ਸਿੰਘਾਂ ਦਾ ਜ਼ਿਕਰ ਮਿਲਦਾ ਹੈ ਜਿਹੜੇ ਸਤਿਗੁਰੂ ਰਾਮ ਸਿੰਘ ਜੀ ਸਮੇਂ ਪੰਥ ਵਿਚੋਂ ਕੱਢੇ ਗਏ ਸਨ ਅਤੇ ਗੁਰੂ ਹਰੀ ਸਿੰਘ ਜੀ ਨੇ ਬਖਸ਼ ਬੰਦੀ ਕਰਕੇ ਫਿਰ ਉਨ੍ਹਾਂ ਨੂੰ ਪੰਥਕ ਪਰਿਵੇਸ਼ ਵਿਚ ਲੈ ਆਂਦਾ ਸੀ।

ਉਨ੍ਹਾਂ ਦੀ ਇਸ ਗੱਲ ਨਾਲ ਸਹਿਮਤ ਹਾਂ ਕਿ ਦਸਤਾਵੇਜ਼ੀ ਅੰਗਰੇਜ਼ੀ ਪ੍ਰਮਾਣਾਂ ਦਾ ਪੰਜਾਬੀ ਉਲਥਾ ਦਿੱਤਾ ਜਾਣਾ ਚਾਹੀਦਾ ਸੀ। ਸੰਦਰਭ ਸ੍ਰੋਤਾਂ ਬਾਰੇ ਪੁਸਤਕ ਦੇ ਅਖੀਰ ਵਿਚ ਦਰਜ ਕਰਨ ਦੀ ਬਜਾਏ, ਟੂਕ ਦੇ ਨਾਲ ਲਿਖ ਕੇ ਪਾਠਕ ਦੀ ਸੌਖ ਦਾ ਧਿਆਨ ਨਾਮਧਾਰੀ ਜੀ ਨੇ ਰੱਖਿਆ ਹੈ। ਢੰਗ ਆਪੋ ਆਪਣਾ ਵੀ ਹੋ ਸਕਦਾ ਹੈ। ਜਿਥੋਂ ਤੱਕ ਨੀਲਧਾਰੀ ਜੀ ਲੇਖਕ ਨੂੰ 'ਭਾਵਨਾ ਪ੍ਰਲਾਪਾਂ' ਤੋਂ ਬਚਣ ਵਾਸਤੇ ਕਹਿੰਦੇ ਹਨ, ਨਿਮਰਤਾ ਸਹਿਤ ਬੇਨਤੀ ਕਰਾਂਗਾ ਕਿ ਜੀਵਤ ਵਿਅਕਤੀਆਂ ਅਤੇ ਸੰਪ੍ਰਦਾਵਾਂ ਵਿਚੋਂ ਭਾਵਨਾਵਾਂ ਨੂੰ ਹੀ ਜੇ ਖਾਰਿਜ ਕਰ ਦੇਈਏ ਤਾਂ ਕੀ ਬਚੇਗਾ ? ਸਰਕਾਰ ਦੁਸ਼ਮਣ ਬਿਗਾਨੇ ਦੁਸ਼ਮਣ, ਆਪਣੇ ਦੁਸ਼ਮਣ ਇਹ ਸਿਰਫ ਭਾਵਨਾ ਤੇ ਭਾਵਨਾ ਹੀ ਸੀ ਜਿਸ ਸਦਕਾ ਡੇੜ੍ਹ ਸਦੀ ਦੇ ਬਿਖਮ ਪੈਂਡਿਆਂ ਵਿਚ ਵੀ ਕੂਕਿਆਂ ਨੇ ਆਪਣੀ ਪਛਾਣ ਬਣਾਈ ਰੱਖੀ ਹੈ। ਨੀਲਧਾਰੀ ਜੀ ਦੇ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਨਾਮਧਾਰੀ ਇਤਿਹਾਸ ਲੇਖਕਾਂ ਸੰਤ ਨਿਧਾਨ ਸਿੰਘ ਆਲਿਮ, ਸ: ਨਾਹਰ ਸਿੰਘ ਐਮ. ਏ., ਸੰਤ ਇੰਦਰ ਸਿੰਘ ਚੱਕਰਵਰਤੀ ਅਤੇ ਸੰਤ ਤਾਰਾ ਸਿੰਘ ਅਨਜਾਣ ਹੋਰਾਂ ਦੀ ਲੜੀ ਵਿਚ ਸੰਤ ਦਲੀਪ ਸਿੰਘ ਜੀ ਨੂੰ ਇਸ ਪੁਸਤਕ ਸਦਕਾ ਸ਼ਾਮਿਲ ਕਰਨ ਦੀ ਪ੍ਰਵਾਨਗੀ ਦੇ ਦਿੱਤੀ ਹੈ।

ਅੰਤ ਵਿਚ ਇਸ ਤੱਥ ਨੂੰ ਸ੍ਵੀਕਾਰਨ ਵਿਚ ਕੋਈ ਸੰਕੋਚ ਨਹੀਂ ਕਿ ਨੀਲਧਾਰੀ ਜੀ ਦੀ ਨਾਮਧਾਰੀ ਇਤਿਹਾਸ ਬਾਰੇ 'ਨਿਜੀ ਗੰਭੀਰਤਾ' ਉਨ੍ਹਾਂ ਨੂੰ ਪਾਠਕ ਤੋਂ ਹੋਰ ਅਗੇਰੇ 'ਵਿਸ਼ਲੇਸ਼ਕ' ਦੇ ਰੁਤਬੇ ਤੱਕ ਲੈ ਗਈ ਹੈ। ਕਿਉਂ ਜੁ ਨਾਮਧਾਰੀਆਂ ਬਾਰੇ ਪੜ੍ਹਣ, ਲਿਖਣ, ਸੁਨਣ ਤੇ ਸੁਨਾਉਣ ਵਾਲੇ ਕਿੰਨੇ ਕੁ ਲੋਕ ਹਨ।

*—ਸੁਵਰਨ ਸਿੰਘ ਵਿਰਕ*

*ਕਰੀਵਾਲਾ (ਸਿਰਸਾ)*

*ਲੋਹੜੀ ੨੦੦੬ ਈ.*

*(੧੩-੧-੨੦੦੬)*

ਵਰਿਆਮ ਦਾ ਫਰਵਰੀ ੨੦੦੬ ਦਾ ਅੰਕ ਵੱਖਰਾ ਮੇਰੇ ਨਾਮ ਭੇਜਿਆ ਹੋਇਆ ਮਿਲਿਆ। ਇਸ ਵਿਚ ਮੇਰੀਆਂ ਪਹਿਲੀਆਂ ਤਿੰਨ ਕਵਿਤਾਵਾਂ ਛਪੀਆਂ ਦੇਖ ਕੇ ਅਸਚਰਜ ਜਨਕ ਖੁਸ਼ੀ ਹੋਈ। ਮੈਂ ਅਤਿ ਧੰਨਵਾਦੀ ਹਾਂ ਕਿ ਵਰਿਆਮ ਨੇ ਮੈਨੂੰ ਆਪਣੀ ਇਕ ਪਛਾਣ ਦਿੱਤੀ ਹੈ। ਇਕ ਨਵੇਂ ਜੰਮੇ ਬੱਚੇ ਵਾਂਗ ਅਣਜਾਣ ਜਹੀ ਦਾ ਵਰਿਆਮ ਨੇ ਖੁਲ੍ਹੀਆਂ ਬਾਹਵਾਂ ਨਾਲ ਸਵਾਗਤ ਕੀਤਾ ਹੈ। ਮੈਨੂੰ ਇੰਨੀ ਹਿੰਮਤ ਮਿਲੀ ਹੈ ਕਿ ਮੈਂ ਅਗਲੀ ਰਚਨਾ ਵਰਿਆਮ ਵਾਸਤੇ ਭੇਜਣ ਦਾ ਹੌਸਲਾ ਕਰ ਸਕਦੀ ਹਾਂ। ਇਹ ਵਰਿਆਮ ਦਾ ਵੱਡਾਪਨ ਹੈ। ਮੈਂ ਆਸ ਕਰਦੀ ਹਾਂ ਕਿ ਵਰਿਆਮ ਅੱਗੇ ਤੋਂ ਭੀ ਮੇਰੇ ਵਰਗੇ ਹੋਰ ਨਵੇਂ ਕਵੀ ਤੇ ਲੇਖਕਾਂ ਦੀ ਹੌਸਲਾ ਅਫਜ਼ਾਈ ਕਰਦਾ ਰਹੇਗਾ। ਮੇਰੇ ਪਤੀ ਭੀ ਮੇਰੀ ਇਸ ਭਾਵਨਾ ਤੇ ਧੰਨਵਾਦ ਵਿਚ ਸ਼ਾਮਲ ਹਨ।

*—ਗੁਰਮੇਜ ਕੌਰ "ਪ੍ਰੀਤ"*

*2461, ਸੈਕਟਰ 71, ਮੁਹਾਲੀ*

ਆਪ ਜੀ ਨੇ 'ਖਿੱਲਰੇ ਪੱਤਰੇ' ਲਿਖ ਕੇ ਸੰਨ ੪੭ ਦੇ ਦੰਗਿਆ ਦੀ ਯਾਦ ਤਾਜ਼ਾ ਕਰਾ ਦਿੱਤੀ ਹੈ। ਜਦੋਂ ਮੈਂ ੬੯ ਪੇਜ ਪੜ੍ਹਿਆ ਤਾਂ ਮੇਰਾ ਰੋਣ ਨਿਕਲ ਗਿਆ। ਕਿਵੇਂ ਆਪ ਦੇ ਪਿਤਾ ਜੀ ਲੰਗਰ ਚਲਾਉਣ ਵਾਲੇ ਆਪਣੇ ਬੱਚੇ ਦੀ ਖਾਤਰ ਇਕ ਰੋਟੀ ਨੂੰ ਤਰਸ ਰਹੇ ਸਨ। ਇਸ ਤੋਂ ਅੱਗੇ ਪੜ੍ਹਣਾ ਹੈ। ਟਾਈਮ ਨਹੀਂ ਲਗਿਆ ਕਿਉਂਕਿ ਮੇਰੇ ਪਾਠ ਅਜੇ ਅਧੂਰੇ ਪਏ ਹਨ। ਜੋ ਸੈਂਚੀਆ ਨਾਮਧਾਰੀ ਦਰਬਾਰ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨਾਂ ਨਮਿਤ ਪਾਠ ਕਰਨ ਨੂੰ ਦਿੱਤੀਆਂ ਸਨ। ਸੁਬਹ ਉੱਠ ਕੇ ਇਸ਼ਨਾਨ ਕਰ ਕੇ ਰੋਜ਼ਾਨਾ ਇਕ ਪਾਠ ਕਰੀਦਾ ਹੈ।

*—ਸਵਰਨ ਸਿੰਘ*

*ਪਿੰਡ ਸੈਦੋਕੇ (ਮੋਗਾ)*



ਜੰਮੂ ਵਿਚ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਉਤਸਵ ਸਮੇਂ ਸੰਤ ਬਲਜੀਤ ਸਿੰਘ,
ਗੁਰਮੀਤ ਸਿੰਘ ਕੀਰਤਨ ਕਰਦੇ ਹੋਏ ਅਤੇ ਕਾ. ਸਵਰਨ ਸਿੰਘ ਵਿਰਕ ਭਾਸ਼ਣ ਦਿੰਦੇ ਹੋਏ।



ਪਿੰਡ ਸੈਦੋਕੇ (ਮੋਗਾ) ਵਿਚ ਨਾਮਧਾਰੀ ਸੰਗਤਾਂ ਨਾਮ ਸਿਮਰਨ ਕਰਦੀਆਂ ਹੋਈਆਂ।
ਇਨਸੈਟ ਸ. ਸਵਰਨ ਸਿੰਘ ਸੈਦੋਕੇ।

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75
March-2006




## ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਹਾੜਾ ਮਨਾਇਆ

ਲੁਧਿਆਣਾ, ੨ ਫਰਵਰੀ -ਕਾਂਗਰਸ ਸੇਵਾ ਦਲ ਵੱਲੋਂ ਮਹਾਵੀਰ ਕਾਲੋਨੀ ਵਿਖੇ ਚੀਫ ਆਰਗੇਨਾਈਜ਼ਰ ਬਲਜੀਤ ਸਿੰਘ ਜੱਸੋਵਾਲ ਤੇ ਨਿਰਮਲ ਸਿੰਘ ਕੈੜਾ ਦੀ ਪ੍ਰਧਾਨਗੀ ਹੇਠ ਸਤਿਗੁਰੂ ਸ੍ਰੀ ਰਾਮ ਸਿੰਘ ਜੀ ਦਾ ਜਨਮ ਦਿਹਾੜਾ ਮਨਾਇਆ ਗਿਆ। ਇਸ ਮੌਕੇ ਹਾਊਸਫੈੱਡ ਦੇ ਚੇਅਰਮੈਨ ਕੇ. ਕੇ. ਬਾਵਾ, ਸ਼ਸ਼ੀ ਸੂਦ ਤੇ ਗੁਰਮੇਲ ਸਿੰਘ ਬਰਾੜ ਵਿਸ਼ੇਸ਼ ਤੌਰ ਪਹੁੰਚੇ। ਕ੍ਰਿਸ਼ਨ ਕੁਮਾਰ ਬਾਵਾ ਅਤੇ ਗੁਰਮੇਲ ਸਿੰਘ ਬਰਾੜ ਨੇ ਆਪਣੇ ਸੰਬੋਧਨ ਵਿਚ ਕੂਕਾ ਲਹਿਰ 'ਤੇ ਚਾਨਣਾ ਪਾਉਂਦਿਆਂ ਕਿਹਾ ਕਿ ਦੇਸ਼ ਨੂੰ ਆਜ਼ਾਦ ਕਰਾਉਣਲਈ ਚਲੀ ਇਸ ਲਹਿਰ ਦੇ ਬਾਨੀ ਸਤਿਗੁਰੂ ਰਾਮ ਸਿੰਘ ਜੀ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਤੋਂ ਇਲਾਵਾ ਸਮਾਜ ਸੁਧਾਰ ਦਾ ਬੀੜਾ ਵੀ ਚੁੱਕਿਆ। ਸ਼ੁੱਧ ਖੱਦਰ ਪਹਿਨਣ, ਸ਼ਾਕਾਹਾਰੀ ਭੋਜਨ ਖਾਣ ਅਤੇ ਅੰਗਰੇਜ਼ਾਂ ਦੀਆਂ ਅਦਾਲਤਾਂ, ਰੇਲਾਂ, ਡਾਕਖਾਨਿਆਂ ਤੇ ਸਕੂਲਾਂ ਦਾ ਬਾਈਕਾਟ ਕੀਤਾ।

ਸ੍ਰੀ ਬਾਵਾ ਨੇ ਕਿਹਾ ਕਿ ਗਊ ਗਰੀਬ ਦੀ ਰੱਖਿਆ ਨੂੰ ਪਰਨਾਏ ਹੋਏ ਨਾਮਧਾਰੀਆਂ ਨੇ ਪਹਿਲਾਂ ਅੰਮ੍ਰਿਤਸਰ, ਰਾਏਕੋਟ, ਮਲੌਦ ਅਤੇ ਮਾਲੇਰਕੋਟਲਾ ਵਿਚ ਗਊ ਹੱਤਿਆ ਨੂੰ ਲੈ ਕੇ ਬੁਚੜਖਾਨਿਆਂ 'ਤੇ ਹਮਲੇ ਕੀਤਾ। ਸੌ ਤੋਂ ਵੱਧ ਨਾਮਧਾਰੀਆਂ ਵੱਲੋਂ ਮਾਲੇਰਕੋਟਲਾ ਬੁੱਚੜਾਂ 'ਤੇ ਹਮਲਾ ਕਰਨ ਤੇ ਉਸ ਵਕਤ ਦੇ ਡਿਪਟੀ ਕਮਿਸ਼ਨਰ ਨੇ ਮਾਲੇਰਕੋਟਲਾ ਦੇ ਰੱਕੜ ਵਿਖੇ ੬੬ ਨਾਮਧਾਰੀਆਂ ਨੂੰ ਤੋਪਾਂ ਨਾਲ ਉਡਾ ਦਿੱਤਾ ਸੀ।

ਇਸ ਮੌਕੇ ਮਨਿੰਦਰਜੀਤ ਸਿੰਘ ਭਾਂਡੇ, ਕੁਲਵਿੰਦਰ ਸਿੰਘ ਆਲਮਗੀਰ, ਬਖਤੌਰ ਸਿੰਘ, ਕਰਮਜੀਤ ਬਰੀਕੇ, ਸੁਖਦੇਵ ਸਿੰਘ ਬਿੱਲੂ, ਬਲਵੀਰ ਸਿੰਘ, ਗੁਰਸ਼ਰਨਜੀਤ ਸਿੰਘ, ਬਿੰਦਰ ਸੰਧੂ, ਬਿਨਾ ਰਾਣੀ, ਬਲਵੀਰ ਕੌਰ, ਰੀਤੂ ਵਾਲੀਆ, ਨਿਰਮਲ ਕੌਰ ਤੇ ਹਰਿੰਦਰ ਕੌਰ ਆਲਮਗੀਰ ਹਾਜ਼ਰ ਸਨ। ਅਖੀਰ ਵਿਚ ਕਾਂਗਰਸ ਸੇਵਾ ਦਲ ਵੱਲੋਂ ਸ੍ਰੀ ਬਾਵਾ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਤਸਵੀਰ ਭੇਟ ਕਰਕੇ ਸਨਮਾਨਿਤ ਕੀਤਾ ਗਿਆ।

ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289